ਤਰਕਸ਼ੀਲ ਸੋਸਾਇਟੀ ਪੰਜਾਬ ਦਾ ਤਰਜਮਾਨ

# ਵਿਗਿਆਨਕ ਵਿਚਾਰ

ਸੰਪਾਦਕ:
ਰਾਜਪਾਲ ਸਿੰਘ

ਅੰਕ 12 ਕੀਮਤ : 2 ਰੁਪਏ ਨਵੰਬਰ 1988

## ਅੰਦਰ ਪੜ੍ਹੋ :



## ਇਜਲਾਸ

ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤੀਸਰਾ ਸਲਾਨਾ ਡੈਲੀਗੇਟ ਅਜਲਾਸ 12-13 ਨਵੰਬਰ ਨੂੰ ਸੰਗਰੂਰ ਵਿਖੇ ਹੋ ਰਿਹਾ ਹੈ।

ਪ੍ਰੋਗਰਾਮ - 12 ਨਵੰਬਰ 88

| | |
|---|---|
| ਉਦਘਾਟਨੀ ਸਮਾਰੋਹ | 1.00 ਵਜੇ |
| ਪਿਛਲੇ ਸਾਲ ਦਾ ਰਿਵੀਊ | 2.00 ਤੋਂ 4.00 ਵਜੇ ਸ਼ਾਮ |
| ਮੈਗਜ਼ੀਨ ਦਾ ਰਿਵੀਊ | 4.00 ਤੋਂ 6.00 |
| ਰੋਟੀ | 6.00 ਤੋਂ 8-00 |
| ਸੰਵਿਧਾਨਕ ਸੋਧਾਂ | 8.00 ਤੋਂ 10.00 |
| ਅਗਲੇ ਕਾਰਜ | 10.00 ਤੋਂ 12.00 |

ਪ੍ਰੋਗਰਾਮ - 13 ਨਵੰਬਰ 88

| | |
|---|---|
| ਫੁਟਕਲ ਅਜੰਡੇ | 7.00 ਤੋਂ 9.00 ਵਜੇ ਸਵੇਰੇ |
| ਵਿਆਹਾਂ ਬਾਰੇ (ਦਾਜ, ਅੰਤਰਜਾਤੀ ਵਿਆਹ ਧਾਰਮਿਕ ਰਸਮਾਂ ਆਦਿ ਬਾਰੇ) | 9.00 ਤੋਂ 11.00 ਵਜੇ |

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

ਚੰਦੇ ਭੇਜਣ ਲਈ ਪਤਾ

ਸੁਰਿੰਦਰ C/O. ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ ।

| | |
|---|---|
| ਸਲਾਨਾ ਚੰਦਾ | 20 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੋਦ ਜਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ ।


# ਸੰਪਾਦਕੀ

ਮਨੁੱਖ ਸ਼ੁਰੂ ਤੋਂ ਜਿਨ੍ਹਾਂ ਕੁਦਰਤੀ ਆਫਤਾਂ ਨਾਲ ਜੂਝਦਾ ਆ ਰਿਹਾ ਹੈ ਹੜ੍ਹਾਂ ਦਾ ਆਉਣਾ ਉਹਨਾਂ ਵਿਚੋਂ ਇੱਕ ਹੈ । ਹੁਣ ਮਨੁੱਖੀ ਤਰੱਕੀ ਨਾਲ ਹੜ੍ਹਾਂ ਵਰਗੇ ਵਰਤਾਰਿਆਂ ਉਪਰ ਤਾਂ ਬਹੁਤ ਹੱਦ ਤੱਕ ਕਾਬੂ ਪਾਇਆ ਜਾ ਚੁੱਕਾ ਹੈ । ਜੇ ਅੱਜ ਸਾਡੇ ਵਰਗੇ ਲੋਕਾਂ ਨੂੰ ਹੜ੍ਹਾਂ ਦੀ ਮਾਰ ਵੀ ਝੱਲਣੀ ਪੈ ਜਾਂਦੀ ਹੈ ਤਾਂ ਇਸ ਪਿਛੇ ਕੋਈ ਮਨੁੱਖੀ ਸ਼ਕਤੀ ਦੀ ਜਾਂ ਵਿਗਿਆਨਕ ਤਰੱਕੀ ਦੀ ਘਾਟ ਨਹੀਂ ਹੈ, ਸ਼ਗੋਂ ਇਹ ਉਸ ਪ੍ਰਬੰਧ ਦਾ ਨੁਕਸ ਹੈ ਜਿਸ ਪ੍ਰਬੰਧ ਹੇਠ ਇਸ ਮਨੁੱਖੀ ਸ਼ਕਤੀ ਅਤੇ ਤਕਨੀਕੀ ਤਰੱਕੀ ਨੂੰ ਵਰਤਿਆ ਜਾਂਦਾ ਹੈ ।

ਇਨ੍ਹਾਂ ਹੜ੍ਹਾਂ ਸਦਕਾ ਹੋਏ ਨੁਕਸਾਨ ਦੇ ਸਬੰਧ ਵਿਚ ਜਿਥ ਮੌਸਮ ਵਿਭਾਗ ਵਲੋਂ ਸਹੀ ਜਾਣਕਾਰੀ ਨਾ ਦੇ ਸਕਣ ਦੀ ਨਲਾਇਕੀ ਅਤੇ ਭਾਖੜਾ ਬਿਆਸ ਪ੍ਰਬੰਧਕੀ ਬੋਰਡ ਵਲੋਂ ਗੋਬਿੰਦ ਸਾਗਰ ਝੀਲ ਵਿਚ ਹੜ੍ਹਾਂ ਦੇ ਮੌਕੇ ਲਈ ਰੱਖੀ ਜਾਂਦੀ ਖਾਲੀ ਜਗ੍ਹਾ ਨੂੰ ਪਹਿਲਾਂ ਹੀ ਭਰ ਲੈਣ ਦੀ ਗਲਤੀ ਸ਼ਾਮਲ ਹੈ ਉਥੇ ਭਾਖੜਾ ਡੈਮ ਵਿਚੋਂ ਪਾਣੀ ਛੱਡਣ ਸਮੇਂ ਲੋਕਾਂ ਨੂੰ ਰੇਡਿਓ ਅਤੇ ਟੀ. ਵੀ. ਆਦਿ ਰਾਹੀਂ ਤੁਰੰਤ ਸੂਚਿਤ ਨਾ ਕਰਨਾ ਸਰਕਾਰ ਅਤੇ ਅਧਿਕਾਰੀਆਂ ਦੀ ਇਕ ਮੁਜਰਮਾਨਾ ਕਾਰਵਾਈ ਸੀ ।

ਉਸਤੋਂ ਬਾਅਦ ਵੀ ਲੋਕਾਂ ਪ੍ਰਤੀ ਅਣਗਹਿਲੀ ਜਾਰੀ ਰਖੀ । ਹੜ੍ਹਾਂ ਵਿਚ ਘਿਰੇ ਹੋਏ ਲੋਕਾਂ ਨੂੰ ਬਚਾਉਣ ਲਈ ਯਤਨ ਬਹੁਤ ਹੀ ਨਿਗੂਣੇ ਸਨ ਅਤੇ ਫਿਰ ਹੜ੍ਹਾਂ ਦਾ ਸ਼ਿਕਾਰ ਹੋਏ ਲੋਕਾਂ ਲਈ ਸਰਕਾਰੀ ਸਹਾਇਤਾ ਐਨੀ ਕੁ ਹੀ ਸੀ ਕਿ ਸਹਾਇਤਾ ਵੰਡਦਿਆਂ ਦੀਆਂ ਤਸਵੀਰਾਂ ਟੀ. ਵੀ. ਤੋਂ ਆ ਸਕਣ ।

ਇਸਦੇ ਮੁਕਾਬਲੇ ਲੋਕਾਂ ਦੀ ਸ਼ਕਤੀ ਨੇ ਜੋ ਕ੍ਰਿਸ਼ਮਾ ਦਿਖਾਇਆ ਹੈ ਉਹ ਸਚਮੁੱਚ ਹੀ ਸਲਾਹੁਣ-ਯੋਗ ਹੈ । ਹੜ੍ਹਾਂ ਤੋਂ ਬਚੇ ਇਲਾਕੇ ਨੇ ਹੜ੍ਹਾਂ ਦਾ ਸ਼ਿਕਾਰ ਹੋਏ ਲੋਕਾਂ ਦੀ ਮਦਦ ਕਰਨ ਦੇ ਮਸਲੇ ਨੂੰ ਫੌਰੀ ਤੌਰ ਤੇ ਆਪਣੇ ਹੱਥ ਵਿਚ ਲਿਆ ਅਤੇ ਵੱਡੀ ਮਾਤਰਾ ਵਿਚ ਸਹਾਇਤਾ ਭੇਜਣੀ ਸ਼ੁਰੂ ਕੀਤੀ । ਲੋਕ ਸਰਕਾਰੀ ਅਦਾ-ਰਿਆਂ ਦੀ ਖਸਲਤ ਨੂੰ ਚੰਗੀ ਤਰਾਂ ਪਛਾਣਦੇ ਹੋਏ ਸਮੁੱਚੀ ਸਹਾਇਤਾ ਆਪਣੀਆਂ ਬਣਾਈਆਂ ਕਮੇਟੀਆਂ ਰਾਹੀਂ ਸਿੱਧੇ ਤੌਰ ਤੇ ਹੜ੍ਹਾਂ ਦੇ ਸ਼ਿਕਾਰ ਲੋਕਾਂ ਤੱਕ ਪਹੁੰਚਾ ਰਹੇ ਹਨ । ਸਮੁੱਚੇ ਪੰਜਾਬ ਦੇ ਲੋਕਾਂ ਨੇ ਮਨੁੱਖੀ ਸਮਾਜਿਕ ਭਾਈਚਾਰੇ ਦੀ ਇੱਕ ਸ਼ਾਨਦਾਰ ਮਿਸਾਲ ਕਾਇਮ ਕੀਤੀ ਹੈ ।

ਜਿਥੇ ਸਾਨੂੰ ਹੜ੍ਹ ਪੀੜਤਾਂ ਦੀ ਮੱਦਦ ਨੂੰ ਜਾਰੀ ਰੱਖਣਾ ਚਾਹੀਦਾ ਹੈ ਉਥੇ ਸਰਕਾਰ ਉਤੇ ਇਸ ਗੱਲ ਲਈ ਦਬਾਅ ਲਾਮਬੰਦ ਕਰਨਾ ਚਾਹੀਦਾ ਹੈ ਕਿ ਹੜ੍ਹਾਂ ਦੀ ਮਾਰ ਹੇਠ ਆਇਆ ਇਲਾਕਾ ਆਰਥਿਕ ਪੱਖੋਂ ਫੇਰ ਆਪਣੇ ਪੈਰਾਂ ਤੇ ਖੜਾ ਹੋ ਸਕੇ । ਜਨਤਕ ਦਬਾਅ ਦੀ ਅਣਹੋਂਦ ਵਿਚ ਇਸ ਮਕਸਦ ਲਈ ਕੀਤੇ ਗਏ ਸਰਕਾਰੀ ਅਲਾਨ ਸਿਰਫ ਐਲਾਨ ਬਣਕੇ ਰਹਿ ਜਾਣਗੇ । ਇਸਤੋਂ ਬਿਨਾਂ ਲੰਮੇ ਦਾਅ ਤੋਂ ਇਸ ਗੱਲ ਲਈ ਵੀ ਦਬਾਅ ਬਨਾਉਣਾ ਚਾਹੀਦਾ ਹੈ ਕਿ ਸਾਇੰਸ ਅਤੇ ਤਕਨਾਲੋਜੀ ਦੀ ਲੋਕ ਹਿਤਾਂ ਲਈ ਵਰਤੋਂ ਕਰਦੇ ਹੋਏ ਇਸ ਗੱਲ ਨੂੰ ਯਕੀਨੀ ਬਣਾਇਆ ਜਾਵੇ ਕਿ ਆਉਣ ਵਾਲੇ ਸਮੇਂ ਵਿਚ ਅਜਿਹਾ ਵਰਤਾਰਾ ਫੇਰ ਨਾ ਵਾਪਰ ਸਕੇ ਕਿਉਂ ਕਿ ਅਸਲ ਵਿਚ ਅਜਿਹੇ ਵਰਤਾਰੇ ਤੇ ਕਾਬੂ ਪਾਉਣਾ ਹੁਣ ਕੁਦਰਤ ਨਾਲੋਂ ਮਨੁੱਖ ਦੇ ਹੱਥਾਂ ਵਿਚ ਵਧੇਰੇ ਹੈ ।



# ਧਰਮ ਨਿਰਪੇਖਤਾ ਜਾਂ ਧਾਰਮਿਕ ਪੁਨਰ ਸੁਰਜੀਤੀ

—ਯਸ਼ਪਾਲ

'ਨਵੀਂ ਸਿਖਿਆ ਨੀਤੀ' (NEP) ਜੋ ਕੇਂਦਰ ਸਰ-ਕਾਰ ਨੇ ਅਗਸਤ 85 'ਚ 'ਸਿਖਿਆ ਇਕ ਵੰਗਾਰ' ਨਾਂ ਦੇ ਇਕ ਖਰੜੇ ਦੇ ਰੂਪ ਵਿਚ ਲਿਆਂਦੀ ਸੀ, ਮਈ 86 ਵਿਚ ਪਾਰਲੀਮੈਂਟ ਤੋਂ ਪਾਸ ਕਰਵਾਕੇ 'ਕੌਮੀ ਸਿਖਿਆ ਨੀਤੀ' (NPE) ਵਜੋਂ ਪ੍ਰਵਾਨ ਕਰ ਲਈ ਗਈ ਹੈ । ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਵਲੋਂ ਪਾਰਲੀਮੈਂਟ 'ਚ ਦਿਤੇ ਬਿਆਨ ਅਨੁਸਾਰ ਇਸ ਨੀਤੀ ਉਤੇ ਮੁਲਕ ਭਰ ਵਿਚ ਬਹਿਸ ਕਰਵਾਉਣ ਦਾ ਅਤੇ ਸੁਝਾਅ ਇਕੱਠੇ ਕਰਨ ਦਾ ਵਾਅਦਾ ਕੀਤਾ ਗਿਆ ਸੀ । ਪਰ ਇਸ ਤੋਂ ਪਹਿਲਾਂ ਕਿ ਲੋਕਾਂ ਨੂੰ ਪਤਾ ਲਗਦਾ ਕਿ 'ਇਸ -ਨਵੀਂ ਸਿਖਿਆ ਨੀਤੀ' ਦੇ ਖਰੜੇ ਵਿਚ ਕੀ ਹੈ, ਨਵੰਬਰ 85 ਵਿਚ ਹੀ ਬਹਿਸ ਠੱਪ ਕਰਨ ਦਾ ਐਲਾਨ ਕਰ ਦਿਤਾ ਗਿਆ ਅਤੇ ਆਪਣੇ ਗਿਣੇ ਚੁਣੇ ਸਰਕਾਰ ਪੱਖੀ ਅਖੌਤੀ ਬੁਧੀਜੀਵੀਆਂ ਤੇ ਸਿਖਿਆ ਸ਼ਾਸ਼ਤਰੀਆਂ ਦੀ ਰਾਇ ਨੂੰ ਹੀ ਮੁਲਕ ਦੀ ਰਾਇ ਬਣਾ ਕੇ ਇਸ ਸਿਖਿਆ ਨੀਤੀ ਨੂੰ ਤੇਜੀ ਨਾਲ ਲਾਗੂ ਕਰਨਾ ਸ਼ੁਰੂ ਕਰ ਦਿਤਾ ! ਇਸ ਕਾਰਨ ਸਰਕਾਰ ਨ ਤਾਂ ਭਾਵੇਂ ਆਪਣੇ ਵਲੋਂ ਇਹ ਬਹਿਸ ਬੰਦ ਕਰ ਦਿਤੀ ਹੈ, ਪ੍ਰੰਤੂ ਇਸ ਸਿਖਿਆ ਨੀਤੀ ਦੇ ਉਨਾਂ ਵਖ ਵਖ ਪਹਿਲੂਆਂ ਬਾਰੇ, ਜੋ ਮੁਲਕ ਤੇ ਆਮ ਮਿਹਨਤੀ ਲੋਕਾਂ ਦੇ ਹਿਤਾਂ ਨਾਲ ਮੇਲ ਨਹੀਂ ਖਾਂਦੇ ਤੇ ਲੁਟੇਰੇ ਹਾਕਮਾਂ ਦੇ ਹਿਤਾਂ ਦੀ ਪੂਰਤੀ ਕਰਦੇ ਹਨ, ਸਮਾਜਿਕ ਤੌਰ ਤੇ ਚੇਤੰਨ ਬੁਧੀਜੀਵੀਆਂ ਅਤੇ ਸਿਖਿਆ ਸਾਸ਼ਤਰੀਆਂ ਵਲੋਂ ਇਹ ਬਹਿਸ ਅਜੇ ਜਾਰੀ ਹੈ ।

'ਨਵੀਂ ਸਿਖਿਆ ਨੀਤੀ' ਦ ਇਨਾਂ ਪਹਿਲੂਆਂ ਵਲੋਂ ਇਕ ਪਹਿਲੂ ਹੈ ਧਰਮ ਨਿਰਪੇਖਤਾ (Secularism) ਦਾ ਜਾਂ ਧਰਮ ਨਿਰਪੇਖ ਕਦਰਾਂ ਕੀਮਤਾਂ (Secular Values) ਅਤੇ ਨੈਤਿਕ ਕਦਰਾਂ ਕੀਮਤਾਂ (Moral Values) ਦੇ ਸੰਚਾਰ ਦਾ । ਕੌਮੀ ਸਿਖਿਆ ਨੀਤੀ ਵਿਚ ਸਿਖਿਆ ਰਾਹੀਂ 'ਵਿਗਿਆਨਕ ਨਜ਼ਰੀਆ ਵਿਕਸਤ ਕਰਨ', 'ਧਰਮ ਨਿਰਪੇਖ ਅਤੇ ਨੈਤਿਕ ਕਦਰਾਂ ਕੀਮਤਾਂ ਦਾ ਸੰਚਾਰ ਕਰਨ' ਅਤੇ 'ਧਾਰਮਿਕ ਜਨੂੰਨ, ਹਿੰਸਾ, ਅੰਧ ਵਿਸਵਾਸ਼ ਆਦਿ ਖਤਮ ਕਰਨ' ਦੇ ਲੰਬੇ ਚੌੜੇ ਦਾਅਵੇ ਕੀਤੇ ਗਏ ਹਨ । ਇਨਾਂ ਸ਼ਬਦਾਂ ਤੋਂ ਕਿਸੇ ਨੂੰ ਭੁਲੇਖਾ ਲਗ ਸਕਦਾ ਹੈ ਕਿ ਸ਼ਾਇਦ ਸੱਚੀਓਂ ਹੀ ਸਰਕਾਰ ਦਾ ਇਹ ਉਦੇਸ਼ ਹੈ । ਸੋ ਸਾਨੂੰ ਇਸ ਬਾਰੇ ਸਪਸ਼ਟ ਹੋਣ ਦੀ ਲੋੜ ਹੈ ਕਿ ਸਹੀ ਅਰਥਾਂ ਵਿਚ ਧਰਮ ਨਿਰਪੇਖਤਾ (Secularism) ਦਾ ਕੀ ਭਾਵ ਹੈ, ਧਰਮ ਨਿਰਪੇਖ ਤੇ ਵਿਗਿਆਨਕ (Secularism and Scientific) ਸਿਖਿਆ ਦੇ ਸੰਕਲਪ ਤੋਂ ਕੀ ਭਾਵ ਹੈ, ਤੇ ਸਾਡੀ ਕੌਮੀ ਸਿਖਿਆ ਨੀਤੀ ਦੇ ਘਾੜੇ (ਸਾਡੇ ਹਾਕਮ) ਧਰਮ ਨਿਰਪੇਖਤਾ, ਤੇ ਧਰਮ ਨਿਰਪੱਖ ਅਤੇ ਨੈਤਿਕ ਕਦਰਾਂ ਕੀਮਤਾਂ ਦਾ ਮਤਲਬ ਕੀ ਕਢਦੇ ਹਨ, ਅਤੇ ਉਹਨਾਂ ਦਾ ਸਮਾਜਿਕ ਅਤੇ ਸਿਆਸੀ ਜੀਵਨ ਵਿਚ ਇਸ ਪੱਖੋਂ ਹੁਣ ਤੱਕ ਅਮਲ ਕੀ ਚਲ ਰਿਹਾ ਹੈ ?

## ਧਰਮ ਨਿਰਪੇਖ ਤੇ ਵਿਗਿਆਨਕ ਸਿਖਿਆ ਕੀ ਹੈ

ਇਸ ਦੇ ਦੋ ਪਹਿਲੂ ਹਨ, ਪਹਿਲਾ, ਬਿਨਾਂ ਕਿਸੇ ਧਰਮ ਬੋਲੀ, ਜਾਤੀ, ਫਿਰਕੇ ਤੇ ਲਿੰਗ ਦੇ ਭੇਦ ਭਾਵ ਦੇ ਹਰ ਇਕ ਨੂੰ ਉਚ ਪੱਧਰ ਤੱਕ ਦੀ ਚੰਗੀ ਸਿਖਿਆ ਦਾ ਅਧਿਕਾਰ ਦੇਣਾ ਤੇ ਇਸ ਖਾਤਰ ਢੁਕਵੀਂ ਹਾਲਤ ਮੁਹਈਆ ਕਰਨੀ ਅਤੇ ਇਸਦਾ ਦੂਸਰਾ ਪਹਿਲੂ ਹੈ, ਸਿਖਿਆ ਰਾਹੀਂ ਧਾਰਮਿਕ ਅੰਧ-ਵਿਸਵਾਸ਼, ਰੂੜੀਵਾਦ (Fundamentalism) ਤੇ ਰਹੱਸਵਾਦ ਦੇ ਮੁਕਾਬਲੇ ਵਿਚ ਵਿਗਿਆਨਕ, ਧਰਮ ਨਿਰਪੇਖ, ਤੇ ਅਲੋਚਨਾਤਮਿਕ (Critical) ਨਜ਼ਰੀਆ ਵਿਕਸਿਤ ਕਰਨਾ, ਤਰਕਸ਼ੀਲ (Rational) ਤੇ ਦਲੀਲ ਯੁਕਤ (Logical) ਸੋਚਣੀ ਭਰਨੀ ਤਾਂ ਕਿ ਵਿਅਕਤੀ ਸਮਾਜ 'ਚ ਵਿਚਰਨ ਸਮੇਂ ਸੌੜੀ ਫਿਰਕੂ ਕੱਟੜ ਸੋਚ ਤੋਂ ਉਪਰ ਉਠ ਕੇ ਜਮਹੂਰੀ ਤੇ ਮਨੁੱਖੀ ਲੀਹਾਂ ਤੇ ਚੱਲ ਸਕੇ, ਸਮਾਜ ਦੇ ਵਿਕਾਸ ਨੂੰ ਸਮਝ ਸਕੇ ਤੇ ਸਮਾਜ ਦੇ ਵਿਕਾਸ ਵਿਚ ਆਪਣਾ ਰੋਲ ਨਿਭਾ ਸਕੇ ।

ਪਹਿਲਾਂ ਬਰਤਾਨਵੀ ਹਾਕਮ ਤੇ ਉਹਨਾਂ ਦੇ ਜਾਣ ਤੋਂ ਬਾਅਦ ਸਾਡੀ 'ਕੌਮੀ ਸਰਕਾਰ' ਵੀ ਇਨਾਂ ਵਿਚੋਂ ਕੋਈ ਉਦੇਸ਼

ਵੀ ਪੂਰਾ ਨਹੀਂ ਕਰ ਸਕੀ । ਭਾਵੇਂ ਸਾਡੇ ਸੰਵਿਧਾਨ ਵਿਚ, ਬਿਨਾਂ ਕਿਸੇ ਭੇਦ ਭਾਵ ਦੇ ਹਰ ਇਕ ਲਈ ਵਿਦਿਆ ਦੇਣ ਦਾ ਵਾਅਦਾ ਕੀਤਾ ਗਿਆ ਹੈ ਅਤੇ ਹਰ ਇਕ ਲਈ ਲਾਜ਼ਮੀ ਮੁਢਲੀ ਵਿਦਿਆ ਦੇਣ ਦਾ 1960 ਤੱਕ ਦਾ ਟੀਚਾ ਮਿਥਿਆ ਹੋਇਆ ਸੀ ਪ੍ਰੰਤੂ ਹਰ ਇਕ ਲਈ ਵਿਦਿਆ ਦੇਣ ਵਾਸਤੇ ਹਾਲਤਾਂ ਮੁਹਈਆ ਕਰਨ 'ਚ ਸਰਕਾਰ ਅਸਫਲ ਰਹੀ ਹੈ ਜਿਸ ਕਾਰਨ ਹੁਣ ਤੀਕ ਵੀ ਮੁਢਲੀ ਵਿਦਿਆ ਦਾ ਟੀਚਾ ਪੂਰਾ ਨਹੀਂ ਹੋਇਆ ਹੈ ਅਤੇ ਉਚ ਵਿਦਿਆ ਵੀ ਮੁਕਾਬਲਤਨ ਘੱਟ ਲੋਕਾਂ ਤਕ ਹੀ ਸੀਮਿਤ ਰਹਿ ਗਈ ਹੈ ।

ਦੂਜੇ ਪਾਸੇ ਸਾਡੇ ਨੀਤੀ ਘਾੜਿਆਂ ਨੇ, (ਜਿਨ੍ਹਾਂ ਨੇ ਸਾਡੀ ਸਿਖਿਆ ਨੀਤੀ ਵੀ ਘੜੀ ਹੈ) ਹੁਣ ਤੀਕ ਧਰਮ ਨਿਰਪੇਖਤਾ ਦੇ ਸੰਕਲਪ ਨੂੰ ਲੋਕਾਂ ਅੱਗੇ ਬੁਰੀ ਤਰਾਂ ਵਿਗਾੜ ਕੇ ਪੇਸ਼ ਕੀਤਾ ਹੈ । ਇਸੇ ਵਿਗੜੇ ਸੰਕਲਪ ਨੂੰ ਹੀ ਮੌਜੂਦਾ ਨਵੀਂ ਸਿਖਿਆ ਨੀਤੀ ਅੰਦਰ ਆਧਾਰ ਬਣਾਇਆ ਗਿਆ ਹੈ । ਉਨ੍ਹਾਂ ਲਈ ਨੈਤਿਕਤਾ (Morality) ਦਾ ਭਾਵ ਧਾਰਮਿਕ ਕਦਰਾਂ-ਕੀਮਤਾਂ ਹਨ ਅਤੇ ਧਰਮ ਨਿਰਪੇਖ਼ਤਾ ਦਾ ਭਾਵ ਬਹੁ ਧਰਮ-ਵਾਦ (Multitheocratism) ਹੈ ਤੇ ਇਸ ਦਿਸ਼ਾ 'ਚ ਉਹ ਲਗਾਤਾਰ ਸਭਨਾਂ ਕਿਸਮਾਂ ਦੇ ਧਰਮਾਂ ਦਾ ਤੇ ਅਧਿਆਤਮਕ-ਰੂੜੀਵਾਦੀ ਵਿਚਾਰਾਂ ਦਾ ਪ੍ਰਚਾਰ ਸਿਖਿਆ ਰਾਹੀਂ ਕਰਦੇ ਆ ਰਹੇ ਹਨ । ਇਸ ਸਾਲ ਵਿਦਿਆਰਥੀਆਂ ਅੰਦਰ ਨਾ ਸਿਰਫ ਅੰਧ ਵਿਸਵਾਸ਼, ਧਾਰਮਿਕ ਜਨੂੰਨ ਤੇ ਅਤਰਕਸ਼ੀਲ ਸੋਚਣੀ ਦਾ ਪਸਾਰਾ ਹੋਇਆ ਹੈ ਸਗੋਂ ਇਸਨੇ ਉਹਨਾਂ ਅੰਦਰ ਫਿਰਕੂ ਤੇ ਜਾਤੀਵਾਦੀ ਨਜ਼ਰੀਏ ਨੂੰ ਭਰਿਆ ਹੈ । ਪੰਜਾਬ ਦੇ ਹੋਰਨਾਂ ਸੂਬਿਆਂ ਅੰਦਰ ਚਲ ਰਹੀ ਹਾਲਤ ਵਿਚ ਇਸ ਸਿਖਿਆ ਦਾ ਕਾਫੀ ਰੋਲ ਹੈ । ਜਦ ਕਿ ਧਰਮ ਨਿਰਪੇਖਤਾ ਦਾ ਸਹੀ ਅਰਥਾਂ 'ਚ ਭਾਵ ਕਿਸੇ ਵੀ ਅਧਿਆ-ਤਮਕ, ਗੈਬੀ ਜਾਂ ਧਾਰਮਿਕ ਹਸਤੀ ਨੂੰ ਮਾਨਤਾ ਨਾ ਦੇਣਾ ਹੈ ।

ਪ੍ਰੰਤੂ ਸਾਡੇ ਹਾਕਮ (ਵਿਧਾਇਕਾਂ ਤੋਂ ਲੈ ਕੇ ਪ੍ਰਧਾਨ ਮੰਤਰੀ/ਰਾਸ਼ਟਰਪਤੀ ਤੱਕ) ਖੁਦ ਧਾਰਮਿਕ ਰਸਮਾਂ ਰਿਵਾਜਾਂ/ਹਵਨਾਂ ਯੱਗਾਂ ਮਹੂਰਤਾਂ/ਮੇਲਿਆਂ/ਸਮਾਗਮਾਂ ਦੇ ਉਦਘਾਟਨ ਕਰਨ ਜਾਂਦੇ ਹਨ, ਉਥੇ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ, ਤਰ੍ਹਾਂ ਤਰ੍ਹਾਂ ਦੇ ਬਾਬਿਆਂ, ਯੋਗੀਆਂ ਨੂੰ ਥਾਪਣਾ ਦਿੰਦੇ ਹਨ, ਤੇ ਇਉਂ ਕਰਕੇ ਨਾ ਸਿਰਫ ਉਹ ਰਾਜ (State) ਨੂੰ ਧਰਮ ਨਾਲੋਂ ਪਾਸੇ ਨਹੀਂ ਰਖਦੇ ਸਗੋਂ ਰਾਜ ਚਲਾਉਣ 'ਚ ਧਰਮ ਦੀ ਖੁਲ੍ਹੀ ਦਖਲ ਅੰਦਾਜੀ ਵੀ ਕਰਦੇ ਹਨ । ਬਹੁ ਧਰਮਵਾਦ ਦੇ ਨਾਂ ਤੇ ਰਾਜ ਕਰਦੇ ਹਾਕਮ ਆਪਣੇ ਧਰਮ ਦਾ ਖੁਲ੍ਹਾ ਪ੍ਰਚਾਰ ਕਰਦੇ ਹਨ ਤੇ ਹੋਰਨਾਂ ਧਰਮਾਂ ਨੂੰ ਮੰਨਣ ਵਾਲਿਆਂ ਅੰਦਰ ਵਿਰੋਧ ਭਾਵਨਾ ਖੜ੍ਹੀ ਕਰਦੇ ਹਨ ।

ਕਿਉਂਕਿ ਸਿਖਿਆ ਸਾਡੇ ਆਰਥਿਕ ਸਮਾਜਿਕ ਢਾਂਚੇ ਦੇ ਉਸਾਰ ਢਾਂਚੇ (Super Structure) ਦਾ ਹੀ ਇਕ ਅੰਗ ਹੈ, ਇਸਨੂੰ ਸਾਡੇ ਆਰਥਿਕ ਸ਼ਮਾਜਿਕ ਢਾਂਚੇ ਨਾਲੋਂ ਤੋੜਕੇ ਨਹੀਂ ਦੇਖਿਆ ਜਾ ਸਕਦਾ । ਸਿਖਿਆ ਪ੍ਰਣਾਲੀ ਦਾ ਸੰਕਟ ਸਾਡੇ ਸਮਾਜ ਦੇ ਆਰਥਿਕ ਸਮਾਜਿਕ ਤੇ ਰਾਜਨੀਤਕ ਸੰਕਟ ਦਾ ਹੀ ਪ੍ਰਛਾਵਾਂ ਹੁੰਦਾ ਹੈ ਤੇ ਸਿਖਿਆ ਦੇ ਉਦੇਸ਼ ਹਾਕਮ ਜਮਾਤਾਂ ਦੇ ਉਦੇਸ਼ਾਂ ਦੇ ਉਲਟ ਨਹੀਂ ਹੋ ਸਕਦੇ । ਇਹ ਰਾਜ ਕਰਨ ਵਾਲੀਆਂ ਲੁਟੇਰੀਆਂ ਜਮਾਤਾਂ ਦੇ ਉਦੇਸ਼ਾਂ ਦੇ ਅਨੁਸਾਰੀ ਹੀ ਬਣ ਜਾਂਦੇ ਹਨ । ਪਹਿਲਾਂ ਬਰ-ਤਾਨਵੀ ਹਾਕਮ ਆਪਣੇ ਢੰਗ ਦੀ ਸਿਖਿਆ ਰਾਹੀਂ ਆਪਣੇ ਇਹ ਉਦੇਸ਼ ਪੂਰੇ ਕਰਦੇ ਰਹੇ ਹਨ ਅਤੇ ਹੁਣ ਮੌਜੂਦਾ ਹਾਕਮ ਵੀ ਉਸੇ ਨੀਤੀ ਤੇ ਚਲਦਿਆਂ ਪੂਰੇ ਕਰ ਰਹੇ ਹਨ । ਸਾਡੇ ਹਾਕਮਾਂ ਦਾ ਇਕੋ ਇਕ ਉਦੇਸ਼ ਹੈ. ਹਰ ਧਰਮ ਦੇ ਨਾਂ ਤੇ ਲੋਕਾਂ ਨੂੰ ਉਨ੍ਹਾਂ ਦੇ ਮੱਧ ਯੁੱਗੀ, ਜਗੀਰੂ, ਧਾਰਮਿਕ ਜਜਬਿਆਂ ਨੂੰ ਵਰਤ ਕੇ ਵੋਟਾਂ ਪ੍ਰਾਪਤ ਕਰ ਕੇ ਰਾਜ ਗੱਦੀ ਹਾਸਲ ਕਰਨੀ ਤੇ ਆਪਣੀ ਲੁੱਟ ਕਾਇਮ ਰੱਖਣੀ । ਉਹਨਾਂ ਨੇ ਆਪਣੇ ਇਸ ਸੌੜੇ ਮੰਤਵਾਂ ਦੀ ਪੂਰਤੀ ਲਈ ਧਰਮ ਨਿਰਪੇਖਤਾ ਤੇ ਨੈਤਿਕ ਕਦਰਾਂ-ਕੀਮਤਾਂ ਦੇ ਸੰਕਲਪ ਹੀ ਵਿਗਾੜ ਦਿਤੇ ਹਨ । ਆਓ ਹੁਣ ਆਪਾਂ ਦੇਖੀਏ ਕਿ ਨਵੀਂ ਸਿਖਿਆ ਨੀਤੀ ਵਿਚ ਇਹ ਵਿਗਾੜ ਕਿਵੇਂ ਦਾਖਲ ਕੀਤਾ ਗਿਆ ਹੈ ।

## ਧਰਮ ਨਿਰਪੇਖਤਾ ਦੇ ਸੰਕਲਪ ਦਾ ਸਰਕਾਰੀ ਵਿਗਾੜ

ਇਸ ਨਵੀਂ ਸਿਖਿਆ ਨੀਤੀ ਘੜਨ ਤੋਂ ਪਹਿਲਾਂ ਸਰ-ਕਾਰ ਨੇ ਪ੍ਰੋ: ਡੀ.ਪੀ. ਚਟੋਪਧਿਆਏ ਦੀ ਚੇਅਰਮੈਨਸ਼ਿਪ ਹੇਠ ਇਕ 'ਅਧਿਆਪਕਾਂ ਲਈ ਕੌਮੀ ਕਮਿਸ਼ਨ' ਬਿਠਾਇਆ ਸੀ । ਜਿਸ ਦੀਆਂ ਸਿਫਾਰਸ਼ਾਂ ਨੂੰ ਸਰਕਾਰ ਨੇ ਇਸ ਸਿਖਿਆ ਨੀਤੀ ਨੂੰ ਘੜਨ ਸਮੇਂ ਪ੍ਰਵਾਨ ਕੀਤਾ ਹੈ । ਇਸ ਕਮਿਸ਼ਨ ਨੇ ਅਗਾਂਹ ਜਿਸ ਰਿਪੋਰਟ ਨੂੰ ਆਪਣੀ ਬਹਿਸ ਲਈ ਆਧਾਰ ਬਣਾਇਆ



ਸੀ, ਉਹ ਰਿਪੋਰਟ ਇੰਦਰਾ ਗਾਂਧੀ ਦੇ ਸਮੇਂ ਸਿਖਿਆ ਮੰਤਰਾਲੇ ਦੇ ਸਾਬਕਾ ਸਲਾਹਕਾਰ ਸ੍ਰੀ ਕੀਰਤ ਜੋਸ਼ੀ ਵਲੋਂ ਤਿਆਰ ਕੀਤੀ ਗਈ ਰਿਪੋਰਟ ਹੈ ਜਿਹੜੀ 1983 ਵਿਚ ਭਾਰਤ ਸਰਕਾਰ ਨੇ 'ਕਦਰਾਂ ਕੀਮਤਾਂ ਦੀ ਸੇਧ ਸਬੰਧੀ ਅਧਿਆਪਕਾਂ ਦੇ ਸਿਖ-ਲਾਈ ਪ੍ਰੋਗਰਾਮ' ਦੇ ਨਾਂ ਤੇ ਛਪਵਾਈ ਸੀ । ਉਂਝ ਤਾਂ ਭਾਰਤ ਸਰਕਾਰ ਵਲੋਂ ਸਿਖਿਆ ਸਬੰਧੀ ਬਿਠਾਏ ਸਾਰੇ ਕਮਿਸ਼ਨਾਂ ਨੇ ਹੀ ਨੈਤਿਕ ਕਦਰਾਂ ਕੀਮਤਾਂ ਨੂੰ ਧਰਮ ਦੇ ਖੋਲ 'ਚ ਬੰਦ ਕੀਤਾ ਹੈ ਤੇ ਇਹੋ ਧਾਰਨਾ ਪੇਸ਼ ਕੀਤੀ ਹੈ ਕਿ ਧਰਮ ਤੋਂ ਬਿਨਾਂ ਨੈਤਿਕ ਕਦਰਾਂ ਕੀਮਤਾਂ ਦਾ ਸੰਚਾਰ ਨਹੀਂ ਹੋ ਸਕਦਾ ਅਤੇ ਵਿਦਿਆਰਥੀਆਂ ਨੂੰ ਧਾਰਮਿਕ ਵਿਦਿਆ ਦੇਣ ਦਾ ਸੁਝਾਅ ਰਖਿਆ ਹੈ, ਪ੍ਰੰਤੂ ਉਕਤ 'ਜੋਸ਼ੀ ਕਮੇਟੀ' ਦੀ ਰਿਪੋਰਟ ਤਾਂ ਬੜੇ ਹੀ ਸਪਸ਼ਟ ਸ਼ਬਦਾਂ ਵਿਚ ਧਰਮ ਨਿਰਪੇਖਤਾ ਦੇ ਸਰਬ ਪ੍ਰਮਾਣਿਤ ਸੰਕਲਪ ਨੂੰ ਵਿਗਾੜ ਕੇ ਪੇਸ਼ ਕਰਦੀ ਹੈ ।

ਇਸ ਰਿਪੋਰਟ ਵਿਚ ਧਰਮ ਨਿਰਪੇਖਤਾ ਦੇ ਸਹੀ ਅਰਥਾਂ ਨੂੰ ਪੱਛਮ ਦੀ ਰੰਗਤ ਕਹਿੰਦੇ ਹੋਏ ਲਿਖਿਆ ਗਿਆ ਹੈ ਕਿ "ਪੱਛਮੀ ਵਿਚਾਰ ਅਨੁਸਾਰ ਧਰਮ ਨਿਰਪੇਖਤਾ ਹਰ ਕਿਸਮ ਦੇ ਧਾਰਮਿਕ ਵਿਸ਼ਵਾਸ਼ ਤੇ ਪੂਜਾ ਨੂੰ ਰੱਦ ਕਰਦੀ ਹੈ, ਜਦ ਕਿ ਭਾਰਤੀ ਪ੍ਰਸੰਗਵਿਚ ਧਰਮ ਨਿਰਪੇਖਤਾ ਦਾ ਭਾਵ ਉਹ ਵਿਸ਼ਾ-ਲਤਾ ਹੈ ਜਿਸ ਵਿਚ ਸਾਰੇ ਧਰਮ ਸਮਾਨ ਰਾਖੀ, ਸਮਾਨ ਵਰਤਾਉ ਤੇ ਸਮਾਨ ਸਤਿਕਾਰ ਹਾਸਲ ਕਰਨ......"

ਇਸ ਨਵੀਂ ਸਿਖਿਆ ਨੀਤੀ ਦੇ ਖਰੜੇ ਨੂੰ ਜਾਰੀ ਕਰਨ ਤੋਂ ਪਹਿਲਾਂ ਹੀ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ 7 ਜੁਲਾਈ 85 ਨੂੰ ਆਪਣੀ ਪਹਿਲੀ ਪ੍ਰੈਸ ਕਾਨਫਰੰਸ ਵਿਚ ਨਵੀਂ ਸਿਖਿਆ ਨੀਤੀ ਦੇ ਉਦੇਸ਼ਾਂ ਨੂੰ ਜਾਹਿਰ ਕੀਤਾ ਸੀ ਤੇ ਕਿਹਾ ਸੀ, "ਅਸੀਂ ਦੇਖਣਾ ਹੈ ਕਿ ਅਸੀਂ ਆਪਣਾ ਇਤਿਹਾਸ ਆਪਣੀਆਂ ਪ੍ਰੰਪਰਾਵਾਂ ਤੇ ਪੁਰਾਤਨ ਕਦਰਾਂ ਕੀਮਤਾਂ ਨਾ ਭੁੱਲ ਜਾਈਏ......" ਅਤੇ 5 ਦਸੰਬਰ 85 ਨੂੰ ਆਪਣੇ ਸ਼ਾਂਤੀ ਨਿਕੇਤਨ ਦੇ ਦੌਰੇ ਸਮੇਂ ਉਸਨੇ, "ਤਕਨੀਕੀ ਵਿਕਾਸ ਨੂੰ ਭਾਰਤ ਦੀਆਂ ਪੁਰਾਤਨ ਪ੍ਰੰਪਰਾਵਾਂ ਤੇ ਕਦਰਾਂ ਕੀਮਤਾਂ ਨਾਲ ਜੋੜਨ ਲਈ ਨਵਾਂ ਹੰਭਲਾ ਮਾਰਨ" ਲਈ ਕਿਹਾ ਸੀ ਤੇ ਨਵੀਂ ਸਿਖਿਆ ਨੀਤੀ ਵੀ ਇਹੋ ਕਹਿੰਦੀ ਹੈ ਕਿ "ਭਾਰਤ ਦੇ ਪੁਰਾ-ਤਨ ਗਿਆਨ ਭੰਡਾਰ ਨੂੰ ਖੋਜਣ ਤੇ ਇਸਨੂੰ ਸਮਕਾਲੀ ਹਕੀ-ਕਤ ਨਾਲ ਜੋੜਨ ਦੇ ਯਤਨ ਕੀਤੇ ਜਾਣਗੇ" (ਐਨ ਪੀ ਈ ਧਾਰਾ 5.33)

ਇਥੇ ਇਹ ਗੱਲ ਕਹਿਣੀ ਅਢੁਕਵੀਂ ਨਹੀਂ ਕਿ ਪੁਰਾਤਨ ਇਤਿਹਾਸ ਨੂੰ ਇਤਿਹਾਸਕ ਦਿਲਚਸਪੀ ਪਖੋਂ ਖੋਜਣਾ ਇਕ ਹੋਰ ਗੱਲ ਹੈ ਪ੍ਰੰਤੂ ਵਰਤਮਾਨ ਸਮੇਂ ਲਈ ਉਸ ਪੁਰਾਤਨ ਇਤਿਹਾਸ ਨੂੰ ਢੁਕਵਾਂ ਬਣਾਉਣ ਦੀ ਖੋਜ ਤੇ ਯਤਨ ਕਰਨੇ ਬੇਵਕੂਫੀ ਹੀ ਹੈ । ਪੁਰਾਤਨ ਇਤਿਹਾਸ ਵਿਚੋਂ, ਉਸਦੇ ਇਤਹਾਸਕ ਪ੍ਰਸੰਗ 'ਚ ਰਖਦਿਆਂ ਹੋਇਆ, ਚੰਗੇ ਪੱਖਾਂ ਦਾ ਸਤਿਕਾਰ ਕਰਨਾ, ਮੁਲਅੰਕਣ ਕਰਨਾ ਤੇ ਉਸਨੂੰ ਅਪਣਾਉਣਾ ਹੋਰ ਗੱਲ ਹੈ ਪ੍ਰੰਤੂ ਅਧੁਨਿਕ ਤਕਨੀਕ ਤੇ ਸਦੀਆਂ ਪੁਰਾਣੀਆਂ ਪ੍ਰੰਪਰਾਵਾਂ ਦਾ ਮਤਲਬ ਮੱਧ ਯੁਗੀ ਅੰਧ ਵਿਸ਼ਵਾਸ਼, ਰਸਮੋ-ਰਿਵਾਜ ਤੇ ਧਾਰਨਾਵਾਂ ਤੋਂ ਹੀ ਲਿਆ ਜਾਂਦਾ ਹੈ, ਜਿਥੇ ਨੈਤਿਕਤਾ ਦਾ ਭਾਵ ਧਾਰਮਿਕ ਕਦਰਾਂ ਕੀਮਤਾਂ ਤੋਂ ਕਢਿਆ ਜਾਂਦਾ ਹੈ ਅਤੇ ਜਿਵੇ ਮੁਲਕ ਦੇ ਪੁਰਾਤਨ ਇਤਿਹਾਸ ਨੂੰ ਸਿਰਫ ਹਿੰਦੂ, ਆਰੀਆ ਤੇ ਵੈਦਿਕ ਸਭਿਅਤਾ ਦੇ ਤੌਰ ਤੇ ਹੀ ਉਭਾਰਿਆ ਜਾਂਦਾ ਹੈ ਉਥੇ ਇਹ ਸਭ ਕੁਝ ਲਿਪੀ ਪੋਚੀ ਸ਼ਬ-ਦਾਵਲੀ ਵਿੱਚ ਧਾਰਮਿਕ ਰੂੜੀਵਾਦ ਅਤੇ ਧਾਰਮਿਕ ਪੁਨਰ ਸੁਰਜੀਤੀ (Religious Revivalism) ਨੂੰ ਪੱਠੇ ਪਾਉਣ ਤੋਂ ਬਿਨਾਂ ਹੋਰ ਕੁਝ ਨਹੀਂ ਹੈ ।

## ਧਰਮ ਅਤੇ ਨੈਤਿਕਤਾ

ਇਸ ਤੋਂ ਬਿਨਾਂ ਇਕ ਹੋਰ ਸੁਆਲ ਖੜਾ ਹੁੰਦਾ ਹੈ ਕਿ ਕੀ ਧਰਮ ਨਿਰਪੇਖਤਾ ਦਾ ਸਹੀ ਸੰਕਲਪ ਨੈਤਿਕਤਾ ਤੋਂ ਸੱਖਣਾ ਹੁੰਦਾ ਹੈ ? ਕੀ ਧਰਮ ਤੋਂ ਬਿਨਾਂ ਕੋਈ ਨੈਤਿਕਤਾ ਨਹੀਂ ਹੋ ਸਕਦੀ ? ਜਿਵੇਂ ਕਿ ਸਾਡੇ ਨੀਤੀ ਘਾੜੇ ਸਾਨੂੰ ਸਿਖਾਉਣਾ ਚਾਹੁੰਦੇ ਹਨ ਅਤੇ ਉਹ ਆਪਣੇ ਧਾਰਮਿਕ ਗੁਰੂਆਂ ਰਾਹੀਂ ਇਹ ਉਪਦੇਸ਼ ਵੀ ਦਿੰਦੇ ਹਨ ਕਿ ਮੌਜੂਦਾ ਪੀੜ੍ਹੀ ਅੰਦਰ ਨੈਤਿਕ ਕਦਰਾਂ-ਕੀਮਤਾਂ ਦੀ ਗਿਰਾਵਟ ਇਸ ਕਰਕੇ ਹੈ ਕਿ ਸਾਡੇ ਸਮਾਜਿਕ ਜੀਵਨ ਵਿਚੋਂ ਧਰਮ ਉਡਦਾ ਜਾ ਰਿਹਾ ਹੈ । ਪਹਿਲੀ ਗੱਲ ਤਾਂ ਇਹ ਹੈ ਕਿ ਜੇ ਸੰਸਾਰ ਇਤਿਹਾਸ ਤੇ ਨਜਰ ਮਾਰੀਏ ਤਾਂ ਸੰਸਾਰ ਦੇ ਮਹਾਨ ਬੁਧੀਮਾਨ ਅਤੇ ਕੁਰਬਾਨੀ ਦੇ ਪੁਤਲੇ ਜਿੰਨ੍ਹਾਂ ਦੀ ਨੈਤਿਕਤਾ ਸਿਰੇ ਦੀ ਸੀ, ਮੁਕਾਬਲਤਨ ਉਹ ਨਿਕਲਣਗੇ ਜਿਹੜੇ ਧਰਮ ਪ੍ਰਤੀ ਨਿਰਲੇਪ ਸਨ । ਅਤੇ ਦੂਜੇ ਪਾਸੇ ਮਨੁੱਖੀ ਖੂਨ ਨਾਲ ਹੱਥ ਰੰਗਣ ਵਾਲੇ ਧਰਮ ਤੇ ਧਰਮ ਯੁੱਧਾਂ ਦੇ ਨਾਂ ਉਤੇ ਜੰਗਾਂ ਲੜਨ ਵਰਗੇ ਅਨੈ-ਤਿਕ ਕਾਰੇ ਕਰਨ ਵਾਲੇ, ਧਰਮਾਂ ਵਿੱਚ ਪੂਰਨ ਵਿਸ਼ਵਾਸ਼

ਰੱਖਣ ਵਾਲੇ ਹੀ ਮਿਲਣਗੇ। ਵਰਤਮਾਨ ਸੰਦਰਭ ਵਿੱਚ ਵੀ ਅਸੀਂ ਇਹੀ ਦੇਖ ਸਕਦੇ ਹਾਂ।

ਕੀ ਭਗਤ ਸਿੰਘ ਜੋ ਐਲਾਨੀਆ ਨਾਸਤਿਕ ਸੀ ਆਪਣੇ ਆਪ ਵਿੱਚ ਇੱਕ ਨੈਤਿਕ ਚਰਿਤਰ (Moral Character) ਵਜੋਂ ਮਹਾਨ ਹਸਤੀ ਨਹੀਂ ਸੀ ? ਕੀ ਰੂਸ, ਚੀਨ, ਵੀਅਤਨਾਮ ਆਦਿ ਮੁਲਕਾਂ ਦੇ ਮਹਾਨ ਲੋਕ ਜਿਨ੍ਹਾਂ ਨੇ ਆਪਣੇ ਮੁਲਕ ਦੀ ਲੁੱਟ-ਖਸੁੱਟ ਦਾ ਖਾਤਮਾ ਕਰਕੇ ਇਨਕਲਾਬ ਲਿਆਉਣ ਲਈ ਬੇਮਿਸਾਲ ਕੁਰਬਾਨੀਆਂ ਦਿੱਤੀਆਂ, ਕੀ ਉਹਨਾਂ ਨੂੰ ਇਸ ਕਾਰਨ ਨੈਤਿਕ ਕਦਰਾਂ-ਕੀਮਤਾਂ ਤੋਂ ਸੱਖਣੇ ਕਿਹਾ ਜਾ ਸਕਦਾ ਹੈ ਕਿ ਉਹ ਨਾਸਤਿਕ ਵਿਚਾਰਾਂ ਨੂੰ ਪ੍ਰਣਾਏ ਹੋਏ ਸਨ ਤੇ ਕਿਸੇ ਧਰਮ ਨੂੰ ਨਹੀਂ ਸਨ ਮੰਨਦੇ ?

ਅਸਲ ਨੈਤਿਕਤਾ ਨੂੰ ਧਰਮ ਨਾਲ ਜੋੜਨਾ ਲੁਟੇਰੀਆਂ ਹਾਕਮ ਜਮਾਤਾਂ ਦੇ ਹਿੱਤਾਂ ਦੀ ਸੇਵਾ 'ਚ ਭੁਗਤਦਾ ਹੈ, ਇਸ ਲਈ ਇਹ ਉਹਨਾਂ ਦੀ ਅਣਸਰਦੀ ਲੋੜ ਹੈ ਅਤੇ ਉਹ ਪ੍ਰਚਾਰ ਦੇ ਸਭ ਤੋਂ ਵਧੀਆ ਸਾਧਨ ਸਿਖਿਆ, ਰਾਹੀਂ ਇਹ ਕਰਦੇ ਹਨ। ਇਉਂ ਕਰਕੇ ਉਹ ਲੋਕਾਂ ਨੂੰ ਇਸ ਗੱਲੋਂ ਗੁੰਮਰਾਹ ਕਰਨਾ ਚਾਹੁੰਦੇ ਹਨ ਕਿ ਸਾਡੇ ਸਮਾਜ ਅੰਦਰ ਨੈਤਿਕ ਕਦਰਾਂ-ਕੀਮਤਾਂ ਦੀ ਗਿਰਾਵਟ ਦਾ ਇਹ ਸੰਕਟ ਇਸ ਸਮਾਜਿਕ ਆਰਥਿਕ ਪ੍ਰਬੰਧ ਦੀ ਦੇਣ ਹੈ ਅਤੇ ਹਾਕਮ ਜਮਾਤਾਂ ਖੁਦ ਇਸ ਦੀਆਂ ਜਿਮੇਂਵਾਰ ਹਨ।

ਸਰਮਾਏਦਾਰੀ, (ਇਸ ਤੋਂ ਭਾਵ ਯੂਰਪੀ ਸਰਮਾਏਦਾਰੀ ਹੈ ਕਿਉਂਕਿ ਭਾਰਤ ਅੰਦਰ ਤਾਂ ਜਗੀਰੂ ਢਾਂਚੇ ਉਪਰ ਸਰਮਾਏਦਾਰੀ ਦੀ ਪਿਉਂਦ ਹੀ ਕੀਤੀ ਗਈ ਹੈ) ਜਿਹੜੀ ਕਿਸੇ ਸਮੇਂ ਮੱਧ ਯੁਗੀ ਜਗੀਰੂ ਅੰਧ ਵਿਸ਼ਵਾਸਾਂ ਦੇ ਖਿਲਾਫ ਖੜ੍ਹੀ ਹੋਈ ਤੇ ਜਿਸਨੇ ਕਿਸੇ ਸਮੇਂ ਧਰਮ ਨਿਰਪੇਖਤਾ ਅਤੇ ਵਿਗਿਆਨਕ ਵਿਚਾਰਧਾਰਾ ਲਈ ਸੰਘਰਸ਼ ਕੀਤਾ, ਹੁਣ ਸੰਕਟ ਵਿੱਚ ਘਿਰੀ ਆਮ ਲੋਕਾਂ ਦਾ ਵਿਗਿਆਨਕ ਨਜ਼ਰੀਆ ਵਿਕਸਿਤ ਕਰਨ ਤੋਂ ਤਰਾਹ ਰਹੀ ਹੈ। ਇਸੇ ਕਾਰਣ ਉਹ ਵਿਕਸਿਤ ਸਰਮਾਏਦਾਰ ਮੁਲਕ ਜਿਨ੍ਹਾਂ ਦਾ ਧਰਮ ਨਿਰਪੇਖ ਲਹਿਰ ਦਾ ਲੰਬਾ ਇਤਿਹਾਸਕ ਵਿਰਸਾ ਹੈ, ਉਹ ਵੀ ਕਿਸੇ ਨਾ ਕਿਸੇ ਤਰਾਂ ਹੁਣ ਧਾਰਮਿਕ ਪੁਨਰ ਸੁਰਜੀਤੀ ਨੂੰ ਉਤਸ਼ਾਹਿਤ ਕਰ ਰਹੇ ਹਨ।

ਅੰਤ ਵਿਚ ਕੁਠਾਰੀ ਕਮਿਸ਼ਨ ਦੀ ਰਿਪੋਰਟ ਵਿੱਚ (ਜਿਸ ਦੀ ਰਿਪੋਰਟ ਵਿਚ ਦੱਸੇ ਗਏ ਉਦੇਸ਼ ਹੀ ਇਸ ਨਵੀਂ ਸਿਖਿਆ ਨੀਤੀ ਦੇ ਉਦੇਸ਼ ਹਨ, ਸਿਰਫ ਸ਼ਬਦਾਂ ਦੀ ਅਦਲਾ ਬਦਲੀ ਕੀਤੀ ਗਈ ਹੈ) ਕੀਤੀ ਗਈ ਇਹ ਟਿਪਣੀ ਇਸੇ ਕੁਟਲ ਨੀਤੀ ਦੀ ਪ੍ਰਸ਼ਟੀ ਕਰਦੀ ਹੈ, "ਵਿਗਿਆਨ ਤੇ ਤਕਨੀਕ ਨੇ ਜੋ ਕਲਾ ਕੌਸ਼ਲਤਾ ਲਿਆਂਦੀ ਹੈ ਉਸਨੂੰ ਧਰਮ ਤੇ ਨੈਤਿਕ ਕਦਰਾਂ-ਕੀਮਤਾਂ ਦੀਆਂ ਡੂੰਘਾਈਆਂ ਨਾਲ ਮੇਲਣਾ ਜਰੂਰੀ ਹੈ।" ਤੇ ਆਪਣੇ ਸਮੇਂ ਦੇ ਮਹਾਨ ਵਿਦਵਾਨ ਬਰਟਰੰਡ ਰਸਲ ਨੇ ਅਜਿਹੇ ਯਤਨਾਂ ਨੂੰ ਹਾਕਮ ਜਮਾਤਾਂ ਦੀ "ਵਿਦਿਆਰਥੀਆਂ ਨੂੰ ਸੋਚਣ ਦੀ ਆਦਤ ਤੋਂ ਵਾਝਿਆਂ ਕਰਨ ਦੀ ਇਕ ਸਾਜਿਸ਼" ਕਿਹਾ ਸੀ।

o

## ਧੁੱਪ ਦੇ ਰੂਬਰੂ

ਆਓ ! ਕਿ ਹਨੇਰੀ ਸੁਰੰਗ ਤੋਂ ਬਾਹਰ ਆਈਏ
ਧੁੱਪ ਦੇ ਰੂਬਰੂ
ਕੁਝ ਪਲ ਅੱਖਾਂ ਚੁੰਧਿਆਉਣਗੀਆਂ ਤਾਂ ਜਰੂਰ
ਤੇ ਜਰਨਾ ਪਵੇਗਾ
ਲੂਹ ਦੇਣ ਵਾਲਾ ਸੇਕ ਵੀ
ਤੁਰਨਾ ਕਸ਼ਟਦਾਇਕ ਤਾਂ ਸਚਮੁੱਚ ਹੀ ਹੁੰਦਾ
ਪਰ ਫਿਰ ਵੀ
.........ਕੁਝ ਵੀ ਵਾਪਰੇਗਾ ਰਾਹਾਂ 'ਤੇ ਹੀ
ਤਪਦੇ ਹੋਏ ਥਲ,
ਉਜਾੜ, ਵਹਿੰਦੇ ਝਰਨੇ
ਲਹਿਲਹਾਉਂਦੀਆਂ ਵਾਦੀਆਂ
ਤੁਰਨ ਦਾ ਮਤਲਬ
ਧਾਰਮਿਕ ਸ਼ਲੋਕਾਂ ਦੇ ਰਟਨ ਜਿਹਾ ਕੁਝ ਵੀ ਨਹੀਂ ਹੁੰਦਾ
ਤੇ ਨਾ ਹੀ
ਐਕਸ-ਪਰੈਸ ਗੱਡੀ ਦੇ ਏਅਰ-ਕੰਡੀਸ਼ਨ ਡੱਬੇ 'ਚ
ਆਪਣੀ ਰਿਜਰਵ ਬਰਥ 'ਤੇ
ਕਸ਼ਮੀਰ ਤੋਂ ਕੰਨਿਆ-ਕੁਮਾਰੀ ਜਾਣ ਜਿਹਾ ਕੁਝ
ਗੱਲ ਤਾਂ ਘੇਰਿਆਂ ਨੂੰ ਤੋੜਣ ਦੀ ਹੈ
ਤੇ ਹਨੇਰੀ ਸੁਰੰਗ ਤੋਂ ਬਾਹਰ
ਧੁੱਪ ਦੇ ਰੂਬਰੂ ਹੋਣ ਦੀ

-ਬਲਬੀਰ ਪਰਵਾਨਾ



# ਤੁਹਾਡੀ ਰਾਸ਼ੀ ਕੀ ਕਹਿੰਦੀ ਹੈ

-ਪਾਸ਼

ਤੁਹਾਡੇ ਵਿਚੋਂ ਬਹੁਤਿਆਂ ਨਾਲ ਇੰਜ ਵਾਪਰਿਆ ਹੋਵੇਗਾ ਕਿ ਜਦ ਤੁਸੀਂ ਅਖਬਾਰ ਪੜਨ ਵਿਚ ਮਗਨ ਹੋਵੋ ਤਾਂ ਕੋਈ ਜਣਾ ਆ ਕੇ ਟੋਕਦਿਆਂ ਕਹੇ, :'ਅਹਿ ਜ਼ਰਾ ਦਿਖਾਣਾ ਤਾਂ ਅੱਜ ਦੀ ਰਾਸ਼ੀ ਕੀ ਕਹਿੰਦੀ ਐ?" ਕਈ ਸੱਜਣ ਤਾਂ ਅਜਿਹੇ ਵੀ ਹੋਇਆ ਕਰਦੇ ਨੇ ਕਿ ਅਖਬਾਰ ਵਿਚੋਂ ਰਾਸ਼ੀ ਤੋਂ ਬਿਨਾਂ ਕੁਝ ਪੜਦੇ ਹੀ ਨਹੀਂ। ਕਈ ਵਾਰ ਕਾਲਿਜਾਂ ਦੀਆਂ ਲਾਇਬਰੇਰੀਆਂ ਵਿਚ ਮੁੰਡਿਆਂ ਜਾਂ ਕੁੜੀਆਂ ਦਾ ਕੋਈ ਟੋਲਾ ਅਖਬਾਰ ਨੂੰ ਘੇਰਾ ਪਾਈ ਆਪੋ-ਆਪਣੀ ਰਾਸ਼ੀ ਫਰੋਲ ਰਿਹਾ ਦਿਖਾਈ ਦਿੰਦਾ ਹੈ। ਇਹ ਇਕ ਬੜਾ ਭਿਅੰਕਰ ਮਜ਼ਾਕ ਹੈ ਜੋ ਸਾਡੇ ਅਖਬਾਰ ਨਵੀਸਾਂ, ਠੱਗ ਪਾਂਧਿਆਂ ਤੇ ਜੋਤਿਸ਼ ਦੇ ਪ੍ਰਚਾਰਕਾਂ ਵਲੋਂ ਸਾਡੇ ਅਗਿਆਨ ਦੇ ਸਹਾਰੇ ਰੋਜ਼ ਸਾਡੇ ਨਾਲ ਕੀਤਾ ਜਾਂਦਾ ਹੈ। ਜੋ ਵੀ ਇਨਸਾਨ ਕਿਸੇ ਅਲੋਕਾਰ ਢੰਗ ਨਾਲ ਆਪਣੇ ਆਉਂਦੇ ਜੀਵਨ ਦੀਆਂ ਘਟਨਾਵਾਂ ਜਾਨਣ ਲਈ ਉਤਸੁਕ ਹੈ, ਉਸ ਵਿਚ ਸਵੈ-ਵਿਸ਼ਵਾਸ਼, ਆਤਮਕ ਬਲ ਦੀ ਅਣਹੋਂਦ ਹੈ। ਉਹ ਮਨੁੱਖ ਹੋਣ ਦੇ ਗੌਰਵ ਉਤੇ ਧੱਬਾ ਹੈ, ਗਧਾ ਹੈ।




ਜੋਤਿਸ਼ ਸਿਧਾਂਤਾਂ ਦਾ ਵਿਸ਼ਲੇਸ਼ਣ ਤਾਂ ਇਸ ਨਿੱਕੇ ਜਿਹੇ ਪਰਚੇ ਦੇ ਨਿਕੇ ਜਿਹੇ ਲੇਖ ਵਿਚ ਸੰਭਵ ਨਹੀਂ, ਇਥੇ ਕੇਵਲ ਏਨੀ ਕੁ ਹੀ ਗੱਲ ਖੋਹਲਣ ਦਾ ਯਤਨ ਕੀਤਾ ਜਾ ਰਿਹਾ ਹੈ ਕਿ ਰਾਸ਼ੀ ਦੇ ਨਾਂ ਉਤੇ ਮੂਰਖ ਬਣਨ ਵਾਲਿਆਂ ਨੂੰ ਆਪਣੀ ਰਾਸ਼ੀ ਦਾ ਹੀ ਗਿਆਨ ਕਿੰਨਾ ਕੁ ਹੁੰਦਾ ਹੈ। ਰਾਸ਼ੀ ਕੀ ਹੈ ? ਖਾਲੀ ਅਸਮਾਨ ਦੀ ਫਰਜ਼ੀ ਖੰਡ ਵੰਡ। ਜੇਕਰ ਤੁਹਾਨੂੰ ਕਿਹਾ ਜਾਵੇ ਕਿ ਤੁਸੀਂ ਆਪਣੇ ਸਾਹਮਣੇ ਦੀ ਹਵਾ ਵਿਚ ਤੱਕਦੇ ਹੋਏ ਦੋ ਵਰਗ ਫੁੱਟ ਖਾਲੀ ਥਾਂ ਨੂੰ ਬਾਰਾਂ ਬਰਾਬਰ ਹਿੱਸਿਆਂ ਵਿਚ ਵੰਡੋ ਤਾਂ ਤੁਸੀਂ ਕੀ ਕਰੋਗੇ ? ਮੇਰਾ ਖਿਆਲ ਹੈ ਕਿ ਇਹ ਤੁਹਾਡੇ ਲਈ ਕੋਈ ਏਨਾ ਸੌਖਾ ਕੰਮ ਨਹੀਂ ਹੋਣਾ, ਖੈਰ ......ਇਸਦਾ ਢੰਗ ਬਾਅਦ 'ਚ ਦਸਦੇ ਹਾਂ, ਰਾਸ਼ੀ ਬਾਰੇ ਪਹਿਲਾਂ ਸਮਝ ਲਵੋ। ਤੁਸੀਂ ਉੱਗੀ ਵਾਲੀ ਫੋਕਲ ਪੁਆਇੰਟ ਦੇਖੀ ਹੈ ਨਾ ? ਜਿਥੋਂ ਦੀ ਅੱਜਕੱਲ ਜਲੰਧਰ ਵਾਲੀ ਲੋਕਲ ਬੱਸ ਮੋੜ ਕੱਟ ਕੇ ਆਉਂਦੀ ਹੈ। ਫਰਜ ਕਰੋ, (ਉਸਦਾ ਨਕਸ਼ਾ ਇਥੇ ਸਿਰਫ ਸੜਕ ਨੂੰ ਲੈ ਕੇ ਇਉਂ ਲੈਂਦੇ ਹਾਂ)

ਏਥੇ ਚੌਂਹਾਂ ਸੜਕਾਂ ਦੇ ਵਿਚਕਾਰਲੀ ਥਾਂ ਉਤੇ ਕੋਈ ਥਾਂ 'ਕ' ਨਿਸ਼ਾਨ ਹੈ। (ਮੰਨ ਲਵੋ ਖ਼ਾਨਗਾਹ ਦੇਲਾਗੇ) ਇਥੇ ਖੜੀ ਹੋਈ ਮੱਝ ਸੂ ਪੈਂਦੀ ਹੈ। ਠੀਕ ਦਸ ਵੱਜ਼ ਕੇ ਪੈਂਤੀ ਮਿੰਟ ਤੇ ਜੇ ਕਟਰੂ ਦਾ ਜਨਮ ਹੋਵੇ ਤਾਂ ਤੁਹਾਨੂੰ ਉਸ ਪਲ ਦੀ ਸਥਿਤੀ ਕਾਗਜ ਉਤੇ ਉਲੀਕਣੀ ਪਵੇ ਤਾਂ ਤੁਸੀਂ ਕਿਵੇਂ ਉਲੀਕੋਗੇ ? ਨਕੋਦਰ ਤੋਂ ਕਪੂਰਥਲੇ ਨੂੰ ਜਾ ਰਹੀ ਇਕ ਪ੍ਰਿੰਸ ਬੱਸ A ਬਿੰਦੂ ਤੇਹੈ ਠੀਕ ਉਸੇ ਵੇਲੇ ਅੱਡੇ ਤੋਂ ਜਲੰਧਰ

ਨੂੰਤੁਰੀ ਬੱਸ **D** ਬਿੰਦੂ ਤੇ ਹੈ,ਅਤੇ **C** ਬਿੰਦੂ ਤੇ ਇਕ ਰਾਜਦੂਤ 688 ਜਾ ਰਿਹਾ ਸੀ, **B** ਬਿੰਦੂ ਉੱਤੇ ਸ੍ਰੀ ਪਿਆਰਾ ਲਾਲ ਸੂਦ ਸਾਈਕਲ ਤੇ ਆ ਰਹੇ-ਸਨ। ਕਟੜੂ ਤੋਂ ਇਹਨਾਂ ਚੌਹਾਂ ਚੀਜਾਂ ਦੀ ਸਥਿਤੀ ਨਿਸਚਿਤ ਕਰਨ ਲਈ 'ਕ' ਉੱਤੇ ਚਾਰੇ ਬਿੰਦੂਆਂ ਤੋਂ ਲੀਕਾਂ ਮਿਲਾ ਕੇ ਉਹਨਾਂ ਦੇ ਆਪੋ ਵਿਚ ਬਣਦੇ ਕੋਣ ਨਾਪ ਸਕਦੇ ਹਾਂ। ਹੋਰ ਸੌਖਿਆਂ ਕਰਨ ਲਈ ਇੰਜ ਕਰਾਂਗੇ 'ਕ' ਬਿੰਦੂ ਦੇ ਗਿਰਦੇ ਦਾ ਚੁਪਾਸਾ ਕੋਣ ਵੰਡ ਨਾਲ ਵਧ ਤੋਂ ਵਧ ਬਰਾਬਰ ਹਿੱਸਿਆਂ ਵਿਚ ਵੰਡ ਲਈਏ। ਉਦਾ-ਹਰਣ ਵਜੋਂ ਬਾਰਾਂ ਹਿੱਸਿਆਂ ਵਿਚ (ਹਰੈਕ 30° ਦਾ) ਇਸ ਵੰਡ ਦੀਆਂ ਰੇਖਾਵਾਂ ਸੜਕਾਂ ਤੱਕ ਵਧਾ ਦੇਵੋ। ਦੇਖੋ ਦਸ ਵੱਜ ਕੇ ਪੈਂਤੀ ਮਿੰਟ ਤੇ ਪ੍ਰਿੰਸ ਬੱਸ ਕਿੰਨਵੇਂ ਹਿੱਸੇ ਵਿਚ ਸੀ, ਰਾਜ-ਦੂਤ 688 ਕਿਥੇ ਕਿਹੜੀ ਥਾਂ ਤੇ ਹੈ, ਨਕਸ਼ੇ ਵਿਚ ਵੇਖੋ।

ਪ੍ਰਿੰਸ ਬੱਸ ਦਸ ਨੰਬਰ ਵਿਚ ਹੈ, ਪਿਆਰੇ ਲਾਲ ਸੂਦ ਜੀ ਅੱਠਵੇਂ ਘਰ ਵਿਚ ਜਾ ਰਹੇ ਹਨ। ਜਲੰਧਰ ਨਿਗਮ ਦਾ ਪੀਪਾ ਦੂਜੇ ਘਰ ਵਿਚ ਪ੍ਰਵੇਸ਼ ਕਰਨ ਲੱਗਾ ਹੈ ਅਤੇ ਰਾਜਦੂਤ ਪੰਜਵੇਂ ਘਰ ਦੇ ਅੱਧ ਵਿਚ ਹੈ। ਜੇਕਰ ਇਹਨਾਂ ਚੌਹਾਂ ਗਤੀ-ਵਾਨ ਧਿਰਾਂ ਨੂੰ ਗ੍ਰਹਿ ਮੰਨ ਲਈਏ ਤਾਂ ਉਪਰੋਕਤ ਨਕਸ਼ਾ ਇਕ ਤਰਾਂ ਕਟੜੂ ਦੀ ਜਨਮ ਪੱਤਰੀ ਬਣ ਜਾਂਦਾ ਹੈ।

ਇਸੇ ਤਰਾਂ ਤੁਹਾਡੀ ਜਨਮ ਕੁੰਡਲੀ ਵੀ ਆਕਾਸ਼ ਦੇ ਨਛੱਤਰਾਂ ਤੇ ਗ੍ਰਹਿਆਂ ਦਾ ਇਕ ਨਕਸ਼ਾ ਹੈ ਜੋ ਦਸਦੀ ਹੈ ਕਿ ਜਿਸ ਵੇਲੇ ਤੁਸੀਂ ਜਨਮ ਲਿਆ ਉਦੋਂ ਤੁਹਾਡੇ ਜਨਮ ਸਥਾਨ ਤੋਂ ਅਸਮਾਨ ਵਿਚ ਚੱਕਰ ਕਟਦੇ ਗ੍ਰਹਿ ਆਦਿ ਕਿਸ ਕੋਣਿਕ ਸਥਿਤੀ ਵਿਚ ਸਨ। ਧਰਤੀ ਸੂਰਜ ਦੁਆਲੇ ਘੁੰਮਦੀ ਹੋਣ ਕਾਰਣ ਹਰ ਪਲ ਉਪਰਲੇ ਤਾਰਿਆਂ ਤੇ ਗ੍ਰਹਿਆਂ ਦੀ ਸੇਧ ਬਦਲਦੀ ਰਹਿੰਦੀ ਹੈ। ਜਨਮ ਕਾਲ ਵਿਚ ਆਕਾਸ਼ ਦੀ ਸਥਿਤੀ ਲੱਭਣ ਲਈ ਜਿਉਤਸ਼-ਅਚਾਰੀਆਂ ਨੇ ਸੱਖਣੇ ਪੁਲਾੜ ਨੂੰ ਬਾਰਾਂ ਭਾਗਾਂ ਵਿਚ ਵੰਡ ਲਿਆ ਹੋਇਆ ਹੈ। ਖਾਲੀ ਥਾਂ ਦੀ ਵੰਡ ਨਿਸਚਿਤ ਰਹਿ ਨਹੀਂ ਸਕਦੀ ਇਸ ਲਈ ਉਸ ਖਾਲੀ ਥਾਂ ਤੋਂ ਪਰ੍ਹਾਂ ਦਿਸਦੀਆਂ ਚੀਜਾਂ ਦੀ ਸੇਧ ਲੈ ਕੇ ਫਰਜ਼ੀ ਵੰਡ ਮਿੱਥ ਲਈ ਜਾਂਦੀ ਹੈ। ਅਸਮਾਨ ਵਿਚ ਲਕੀਰਾਂ ਨਹੀਂ ਵਾਹੀਆਂ ਜਾ ਸਕਦੀਆਂ ਇਸ ਲਈ ਆਕਾਸ਼ੀ ਗੋਲੇ ਦੇ ਫਰਜ਼ੀ ਟੁਕੜੇ ਕਰਨ ਲਈ ਕੁਝ-ਕੁ ਤਾਰਾ ਸਮੂਹਾਂ ਦੀ ਸੇਧ ਮੰਨ ਲਈ ਗਈ ਹੈ। ਇਹਨਾਂ ਤਾਰਾਂ ਝੁੰਡਾਂ ਦੀ ਆਪਸ ਵਿਚ ਬਰਾਬਰ ਵਿੱਥ ਨਹੀਂ ਜੋ ਇਹ ਤੀਹ ਤੀਹ ਡਿਗਰੀ ਉੱਤੇ ਹੀ ਆਉਣ। ਸਿਰਫ ਇਹ 30° ਪੰਧ ਦੇ ਅੰਦਰ-ਅੰਦਰ ਹੀ ਕਿਤੇ ਵੀ ਸਬੰਧਤ ਹਨ। ਜਿਹੋ ਜਿਹੀ ਉਹਨਾਂ ਸੇਧ ਵਾਲੇ ਤਾਰਾ ਝੁੰਡਾਂ ਵੱਲ ਦੇਖਕ ਕਾਲਪਨਿਕ ਸ਼ਕਲ ਜਿਹੀ ਬਣਦੀ ਦਿਸੇ ਉਹੀ ਉਸ ਆਕਾਸ਼ੀ ਭਾਗ ਦਾ ਰਾਸ਼ੀ ਨਾਮ ਹੈ, ਉਦਾਹਰਣ ਵਜੋਂ ਤੁਲਾ ਰਾਸ਼ੀ ਦੇ ਤਾਰੇ ਤੱਕੜੀ ਵਰਗੀ ਸ਼ਕਲ ਬਣਾਉਂਦੇ ਜਾਪਦੇ ਹਨ ਮਿਥੁਨ ਦਾ ਅਰਥ ਹੈ ਸੰਭੋਗ, ਇਸ ਭਾਗ ਦੇ ਤਾਰੇ ਜੋ ਸ਼ਕਲ ਉਭਾਰਦੇ ਹਨ ਉਹ ਇੰਜ ਹੈ ਜਿਵੇਂ ਕੋਈ ਨਰ ਅਤੇ ਨਾਰੀ ਬਰੋਬਰਾਬਰ ਲੰਮੇ ਪੈ ਕੇ ਜੁੜੇ ਹੋਏ ਹੋਣ।



(ੲ)



(ਅ)



ੲ) ਇਹ ਉਪਰ ਡੱਬੇ ਵਿਚ (ੲ) ਵਿਚ ਕੁਝ ਤਾਰੇ ਦਿਸ ਰਹੇ ਹਨ। ਇਸਨੂੰ ਗਹੁ ਨਾਲ ਦੇਖੋ ਤਾਂ ਇਹ ਕੀ ਸ਼ਕਲ ਬਣਾਉਂਦੇ ਹਨ ? ਜੇ ਨਹੀਂ ਬੁੱਝ ਸਕੇ ਤਾਂ ਤਾਰਿਆਂ ਨੂੰ ਰੇਖਾਵਾਂ ਨਾਲ ਮਿਲਾ ਕੇ ਫਿਰ ਬੁੱਝਣ ਦਾ ਯਤਨ ਕਰੋ। ਜਿਵੇਂ ਖਾਨਾ (ਅ) ਵਿਚ ਹੈ ਸ਼ਾਇਦ ਕੁਝ ਗੱਲ ਬਣੇ ਕਲਪਨਾ ਦੌੜਾਉਣ ਤੋਂ ਬਾਅਦ ਇਹ ਸ਼ਕਲ ਸ਼ੇਰ ਵਰਗੀ ਬਣ ਜਾਵੇਗੀ ਸ਼ੇਰ ਅਰਥਾਤ ਸਿੰਘ। ਇਸੇ ਤਰਾਂ ਕਰਾਂਤੀ ਮਾਰਗ ਵਿਚ ਪੈਂਦੇ ਜਿਹੜੇ ਤਾਰੇ ਕੁੜੀ ਕੁਆਰੀ ਦੀ ਸ਼ਕਲ ਪ੍ਰਗਟਾਉਂਦੇ ਹਨ ਉਹੀ ਕੰਨਿਆ ਰਾਸ਼ੀ ਕਹਾਉਂਦੇ ਹਨ। ਆਪਾਂ ਅਸਲੀ ਸਵਾਲ ਵਲ ਮੁੜੀਏ। ਜਿਸ ਘੜੀ ਤੁਹਾਡਾ ਜਨਮ ਹੋਇਆ ਉਦੋਂ ਸੂਰਜ ਅਤੇ ਚੰਦ ਕਿਸ ਆਕਾਸ਼ੀ ਖੰਡ ਵਿਚ ਸਨ, ਇਹ ਤਾਂ ਉਸ ਖੰਡ ਦੇ ਨਾਮ ਤੋਂ ਪਤਾ ਚੱਲ ਜਾਵੇਗਾ। ਅਗਾਂਹ ਹੋਰ ਵੀ ਬਰੀਕੀ ਲਈ ਹਰ ਰਾਸ਼ੀ ਖੰਡ ਦੇ ਅੱਗੇ ਨੌਂ ਭਾਗ ਕਰ ਦਿਤੇ ਗਏ ਹਨ ਤਾਂ ਜੋ ਜਨਮ ਘੜੀ ਵੇਲੇ ਅਕਾਸ਼ੀ ਸਥਿਤੀ ਹੋਰ ਸਪਸ਼ਟ ਹੋ ਸਕੇ। ਇਉਂ ਸਾਰੇ ਅਸਮਾਨ ਨੂੰ 108 ਭਾਗਾਂ ਵਿਚ ਵੰਡਿਆ ਗਿਆ ਹੈ। ਇਤਨੇ ਭਾਗਾਂ ਦੇ ਨਾਮ ਰੱਖਣੇ ਮੁਸ਼ਕਲ ਹੋਣ ਕਾਰਣ ਹਰ ਚਰਨ ਦੀ ਪਛਾਣ ਲਈ ਕੇਵਲ ਸੰਸਕ੍ਰਿਤ ਦੀਆਂ ਇਕ ਸੌ ਅੱਠ ਧੁਨੀਆਂ ਲੈ ਕੇ ਹਰ ਚਰਨ ਦੀ ਪਛਾਣ ਇਕ ਧੁਨੀ ਨਾਲ ਕੀਤੀ ਜਾਣ ਲੱਗੀ। ਵੇਖੋ (ਅੰਤਮ ਸਫੇ ਦਾ ਚਿੱਤਰ)

ਉਸੇ ਹਿਸਾਬ ਨਾਲ ਜਨਮ ਘੜੀ ਵੇਲੇ ਧਰਤੀ ਜਿਸ ਚਰਨ ਵਿਚ ਹੋਵੇ ਜੋਤਿਸ਼ੀਆਂ ਨੇ ਆਪਣੀ ਆਸਾਨੀ ਵਾਸਤੇ ਸਬੰਧਤ ਚਰਨ ਵਾਲੀ ਧੁਨੀ ਉਤੇ ਹੀ ਵਿਅਕਤੀ ਦਾ ਨਾਮ ਰੱਖਣ ਦੀ ਤਜਵੀਜ ਰੱਖ ਦਿਤੀ।

ਤੁਹਾਡੇ ਨਾਮ ਨਾਲ ਤੁਹਾਡੀ ਰਾਸ਼ੀ ਕੇਵਲ ਤਦ ਹੀ ਜੁੜੇਗੀ ਜੇ ਤੁਹਾਡਾ ਨਾਮ ਆਕਾਸ਼ੀ ਸਥਿਤੀ ਦੇਖ ਕੇ ਰੱਖਿਆ ਗਿਆ ਹੋਵੇ। ਕਿਸੇ ਦੀ ਵੀ ਰਾਸ਼ੀ ਉਹਦੇ ਨਾਂ ਤੋ- ਨਹੀਂ ਬਣਦੀ ਸਗੋਂ ਜੇ ਨਾਮ ਰੱਖਣ ਵੇਲੇ ਮਾਪੇ ਚਾਹੁਣ ਤਾਂ ਉਸਦੀ ਜੰਮਣ ਰਾਸ਼ੀ ਦੇ ਚਰਨ ਤੋਂ ਨਾਮ ਜਰੂਰ ਰੱਖ ਸਕਦੇ ਹਨ। ਹੁਣ ਦੱਸੋ, ਤੁਹਾਡੇ ਵਿਚੋਂ ਕਿੰਨਿਆਂ ਕੁ ਨੂੰ ਆਪਣੀ ਰਾਸ਼ੀ ਦਾ ਪਤਾ ਹੈ ? ਤੇ ਤੁਸੀਂ ਉਸ ਮੂਰਖ ਦੇ ਥੱਪੜ ਕਿਉਂ ਨਹੀਂ ਮਾਰਿਆ ਜਿਸਨੇ ਤੁਹਾਨੂੰ ਅਖਬਾਰ ਪੜ੍ਹਦਿਆਂ ਟੋਕਿਆ ਸੀ। ਇਸ ਤਰਾਂ ਪਿੰਡਾਂ ਵਿਚ ਫਿਰਦੇ ਉਹ ਪਾਂਡੇ ਵੀ ਕੁੱਟ ਖਾਣ ਦੇ ਹੱਕਦਾਰ ਹਨ ਜੋ ਹੱਥ ਵੇਖਣ ਲੱਗੇ ਤੁਹਾਡਾ ਨਾਮ ਪੁੱਛਕੇ ਤੁਹਾਡੀ ਰਾਸ਼ੀ ਦਸਦੇ ਹਨ, ਇਨਾਂ ਬੇਵਕੂਫਾਂ ਨੂੰ ਆਪਣੇ ਹੀ ਖੇਤਰ ਦਾ ਗਿਆਨ ਨਹੀਂ ਹੈ।

ਉਂਜ ਇਸ ਲੇਖ ਤੋਂ ਤੁਸੀਂ ਇਹ ਨਾ ਸਮਝ ਲੈਣਾ ਕਿ ਤੁਹਾਡੀ ਰਾਸ਼ੀ (ਭਾਵੇਂ ਅਸਲ ਹੀ ਹੋਵੇ) ਦਾ ਤੁਹਾਡੇ ਭਵਿੱਖ ਨਾਲ ਕੋਈ ਸਬੰਧ ਵਾਕਿਆ ਹੀ ਹੁੰਦਾ ਹੈ। ਕਿਸੇ ਦੀ ਵੀ ਕਿਸਮਤ ਜੋਤਿਸ਼ ਰਾਹੀਂ ਬੁੱਝਣ ਦਾ ਦਾਅਵਾ ਕਰਨ ਵਾਲਾ ਬਕਵਾਸ ਕਰਦਾ ਹੈ। ਅੱਜ ਦੇ ਜੁੱਗ 'ਚ ਅਜਿਹੇ ਆਦਮੀ ਨੂੰ ਫਰਾਡ ਕਰਨ ਦੇ ਦੋਸ਼ 'ਚ ਜੇਲ੍ਹ ਭੇਜਣਾ ਚਾਹੀਦਾ ਹੈ। ਇਹ ਲੇਖ ਤਾਂ ਕੇਵਲ ਇਹ ਸਪਸ਼ਟ ਕਰਨ ਲਈ ਲਿਖਿਆ ਗਿਆ ਹੈ ਕਿ ਰਾਸ਼ੀ ਫਲ ਜਾਨਣ ਲਈ ਉਤਸੁਕ ਵਹਿਮੀ ਲੋਕਾਂ ਨੂੰ ਵਧੇਰੇ ਕਰਕੇ ਆਪਣੀ ਰਾਸ਼ੀ ਦਾ ਪਤਾ ਹੀ ਨਹੀਂ ਹੁੰਦਾ। ਭਾਰਤੀ ਜਾਂ ਵਿਦੇਸ਼ੀ ਹਰ ਤਰਾਂ ਦਾ ਜੋਤਿਸ਼ ਕਿੰਨਾ ਥੋਥਾ ਹੈ। ਇਸ ਬਾਰੇ ਅਗਲੇ ਅੰਕ 'ਚ ਲੇਖ ਦੇਵਾਂਗੇ।

O

ਮਿੰਨੀ ਕਹਾਣੀ

## 'ਸਿਆਣੇ ਬੱਚੇ'

ਜਦੋਂ ਪੁਜਾਰੀ ਜੀ ਨੇ ਬੱਚਿਆਂ ਨੂੰ ਜੁੱਤੀਆਂ ਸਣੇ ਧਾਰਮਿਕ ਅਸਥਾਨ ਅੰਦਰ ਬੈਠੇ ਵੇਖਿਆ ਤਾਂ ਲੋਹੇ ਲਾਖਾ ਹੋ ਗਿਆ। ਉਸਨੂੰ ਲੋਹਾ ਲਾਖਾ ਹੋਇਆ ਵੇਖ ਬੱਚੇ ਭੱਜ ਗਏ। ਇਕ ਬੱਚਾ ਬੈਠਾ ਰਿਹਾ। ਉਸਦੇ ਪੈਰ ਜੁੱਤੀ ਨਹੀਂ ਸੀ।

"ਇਹ ਸਿਆਣਾ ਬੱਚਾ......ਜੁੱਤੀ ਲਾਹ ਕੇ ਆਇਆ" ਪੁਜਾਰੀ ਨੇ ਉਸਦੇ ਸਿਰ ਤੇ ਹੱਥ ਫੇਰਦੇ ਹੋਏ ਕਿਹਾ।

"ਮੇਰੇ ਕੋਲ ਤਾਂ ਜੁੱਤੀ ਹੈ ਹੀ ਨਹੀਂ" -ਬੱਚੇ ਨੇ ਭੋਲੇ ਜਿਹੇ ਮੂੰਹ ਨਾਲ ਜਵਾਬ ਦਿਤਾ।

ਲੇਖਕ :- ਇਕਬਾਲ ਥਿੰਦ
ਪਿੰਡ ਤੇ ਡਾਕ: ਹਮਜਾ ਪੁਰ (ਹਰਿਆਣਾ)

O

# ਜੋਤਿਸ਼ : ਮੂਰਖਾਂ ਦਾ ਸਵਰਗ

-ਖੁਸ਼ਵੰਤ ਸਿੰਘ

ਪੇਸ਼ਕਸ਼ : ਵਿਸ਼ਵ. ਕਾਂਤ

ਸੰਸਾਰ ਦੇ ਮਹਾਨ ਗਣਿਤ ਵਿਦਵਾਨਾਂ ਵਿਚੋਂ ਇਕ ਪ੍ਰੋਫੈਸਰ ਡੇਵਿਡ ਗਿਲਬਰਟ ਨੇ ਲਿਖਿਆ ਹੈ : "ਜਦੋਂ ਤੁਸੀਂ ਸੰਸਾਰ ਦੇ ਦਸ ਸਭ ਤੋਂ ਵੱਧ ਬੁੱਧੀਮਾਨ ਵਿਅਕਤੀਆਂ ਨੂੰ ਇਕੱਠੇ ਕਰ ਲਉ ਅਤੇ ਉਨ੍ਹਾਂ ਨੂੰ ਕਹੋ ਕਿ ਉਹ ਸਭ ਤੋਂ ਵਧ ਮੂਰਖਤਾ ਭਰੀ ਵਸਤੂ ਦੀ ਭਾਲ ਕਰਨ ਤਾਂ ਉਨ੍ਹਾਂ ਨੂੰ ਜੋਤਿਸ਼ ਨਾਲੋਂ ਵਧ ਮੂਰਖਤਾਪੂਰਣ ਵਸਤੂ ਹੋਰ ਕੋਈ ਨਹੀਂ ਮਿਲ ਸਕੇਗੀ।"

ਸੰਸਾਰ ਵਿਚ ਜੋਤਿਸ਼ ਨੂੰ ਇਕ ਵਿਗਿਆਨ ਦੇ ਰੂਪ ਵਿਚ ਸਭ ਤੋਂ ਵਧ ਕਿਥੇ ਸਵੀਕਾਰ ਕੀਤਾ ਜਾਂਦਾ ਹੈ ? ਯਕੀਨੀ ਤੌਰ 'ਤੇ ਭਾਰਤ ਵਿਚ। ਅਤੇ ਇਹ ਭਾਰਤ ਦਾ ਸੰਵਿਧਾਨ ਹੈ, ਜੋ ਸੱਚੀ ਭਾਵਨਾ ਨਾਲ ਐਲਾਨ ਕਰਦਾ ਹੈ, "ਇਹ ਸਾਰੇ ਨਾਗਰਿਕਾਂ ਦਾ ਕਰਤੱਵ ਹੈ ਉਹ ਕੇ ਵਿਗਿਆਨਕ ਦ੍ਰਿਸ਼ਟੀਕੋਣ, ਮਾਨਵਤਾ, ਜਗਿਆਸਾ ਅਤੇ ਸੁਧਾਰ ਦੀ ਭਾਵਨਾ ਦਾ ਵਿਕਾਸ ਕਰਨ।" ਫਿਰ ਵੀ ਕੀ ਸੰਸਾਰ ਦੇ ਕਿਸੇ ਵੀ ਦੇਸ਼ ਵਿਚ ਕਿਤੇ ਅਖਬਾਰਾਂ, ਰਸਾਲਿਆਂ ਅਤੇ ਕਿਤਾਬਾ ਵਿਚ ਜੋਤਿਸ਼ ਸਬੰਧੀ ਚਾਰਟ, ਭਵਿੱਖ ਬਾਣੀਆਂ ਅਤੇ ਲਗਨ ਕੁੰਡਲੀ ਦਾ ਐਨਾ ਜਿਆਦਾ ਵੇਰਵਾ ਬਿਨਾਂ ਕਿਸੇ ਆਲੋਚਨਾ ਦੇ ਹੁੰਦਾ ਹੈ। ਸਾਡੇ ਪੰਡਤ, ਜੋਤਸ਼ੀ ਅਤੇ ਨਛੱਤਰਾਂ ਨਾਲ ਕਿਸਮਤ ਬਾਰੇ ਭਵਿੱਖ-ਬਾਣੀਆਂ ਕਰਨ ਵਾਲੇ ਇਕ ਬਹੁਤ ਆਸਾਨੀ ਨਾਲ ਧੋਖੇ ਵਿਚ ਆ ਜਾਣ ਵਾਲੀ ਅਤੇ ਮੂਰਖ ਆਬਾਦੀ ਦੀ ਲੋਭ-ਲਾਲਸਾ ਦੇ ਸਿਰ 'ਤੇ ਭੋਗ ਵਿਲਾਸ ਕਰਦੇ ਹਨ।

ਪ੍ਰਾਚੀਨ ਸਮੇਂ ਵਿਚ ਜੋਤਿਸ਼ ਦੀ ਪ੍ਰਵਾਨਗੀ ਲਈ ਕੁਝ ਕਾਰਨ ਸੀ। ਇਹ ਸੰਸਾਰ ਦੇ ਜਾਦੂਈ ਨਜ਼ਾਰੇ ਦਾ ਇਕ ਅਨਿੱਖੜ ਅੰਗ ਸੀ। ਉਨ੍ਹਾਂ ਕੋਲ ਇਹ ਜਾਣ ਸਕਣ ਦਾ ਕੋਈ ਤਰੀਕਾ ਨਹੀਂ ਸੀ ਕਿ ਜਿਆਦਾਤਰ ਗ੍ਰਹਿ ਸਾਡੇ ਤੋਂ ਲੱਖਾਂ ਮੀਲਾਂ ਦੀ ਦੂਰੀ 'ਤੇ ਹਨ ਅਤੇ ਉਨ੍ਹਾਂ ਦੀ ਚੁੰਬਕੀ ਸ਼ਕਤੀ ਜਾਂ ਵਾਤਾਵਰਣ 'ਤੇ ਪ੍ਰਭਾਵ ਨਗੂਣਾ ਹੈ। ਨਛੱਤਰਾਂ ਦਾ ਜਰਾ ਵੀ ਪ੍ਰਭਾਵਨਛੱਤਰੀ ਤੱਤਾਂ ਦੇ ਇਕ ਖਾਸ ਸੰਯੋਗ ਦੇ ਅਧੀਨ ਪੈਦਾ ਬਾਲਕ ਦੇ ਭਾਗ ਜਾਂ ਚਰਿੱਤਰ 'ਤੇ ਨਹੀਂ ਪੈ ਸਕਦਾ, ਨਾ ਹੀ ਉਹ ਕਿਸੇ ਵਿਸ਼ੇਸ਼ ਕਾਰਜ ਨੂੰ ਕਰਨ ਲਈ ਕੁਝ ਦਿਨਾਂ ਜਾਂ ਘੜੀਆਂ ਨੂੰ ਜਿਆਦਾ ਅਨੁਕੂਲ ਬਣਾ ਸਕਦੇ ਹਨ। ਜੇਕਰ ਤੁਸੀਂ ਸੋਚਦੇ ਹੋ ਕਿ ਜੋਤਿਸ਼ ਬਾਰੇ ਮੈਨੂੰ ਕੋਈ ਭੁਲੇਖਾ ਹੈ ਤਾਂ ਇਸ ਵਿਸ਼ੇ ਬਾਰੇ ਉਹ ਬਿਆਨ ਪੜ੍ਹ ਲਓ ਜਿਸ 'ਤੇ 186 ਮੋਹਰੀ ਵਿਗਿਆਨੀਆਂ ਨੇ ਦਸਤਖਤ ਕੀਤੇ ਹਨ, ਜਿਨਾਂ ਵਿਚ ਭਾਰਤ ਦੇ ਡਾ: ਐਸ. ਚੰਦਰ ਸੇਖਰ ਅਤੇ 18 ਨੋਬਲ ਪੁਰਸਕਾਰ ਜੇਤੂ ਸ਼ਾਮਲ ਹਨ, ਜੋ ਕਿ ਇਕ ਅਮਰੀਕੀ ਰਸਾਲੇ 'ਦੀ ਸਕੈਪਟੀਕਲ ਇੰਕਵਾਇਰਰ' ਵਿਚ ਪ੍ਰਕਾਸ਼ਤ ਹੋਇਆ ਸੀ, ਜਿਸ ਵਿਚ ਕਿ ਜੋਤਿਸ਼ ਦੇ ਇਲਾਵਾ ਇੰਦਰੀ ਗਿਆਨ ਟੈਲੀਪੈਥੀ ਅਤੇ ਹੋਰ ਭੇਦ ਭਰੇ ਤੱਤਾਂ ਵਲੋਂ ਕੀਤੇ ਗਏ ਦਾਅਵਿਆਂ ਨੂੰ ਝੂਠਾ ਸਿੱਧ ਕੀਤਾ ਗਿਆ ਹੈ। ਜੇਕਰ ਤੁਹਾਨੂੰ ਉਹ ਮੈਗਜੀਨ ਨਾ ਮਿਲ ਸਕੇ ਤਾਂ ਤੁਸੀ ਨੈਸ਼ਨਲ ਕਾਲਜ ਬੰਗਲੋਰ ਦੇ ਡਾ: ਐਚ. ਨਰਸਿਮਹਾ ਨੂੰ 'ਸਾਇੰਸ, ਨਾਨ ਸਾਇੰਸ ਐਂਡ ਦੀ ਮੈਰਾਨੋਮਲ' ਭੇਜਣ ਲਈ ਲਿਖ ਸਕਦੇ ਹੋ। ਇਸ ਭੇਦ ਭਰੇ ਤੱਤਾਂ ਦੀ ਇਕ ਵਿਸ਼ਾਲ ਲੜੀ 'ਤੇ ਵਿਗਿਆਨੀਆਂ ਦੀਆਂ ਖੋਜਾਂ ਦਾ ਨਿਚੋੜ ਹੈ ਅਤੇ ਇਸ ਵਿਚ ਸੱਤਯ ਸਾਈਂ ਬਾਬਾ ਵਲੋਂ ਆਪਣੀ ਹਥੇਲੀ ਮਲਣ ਨਾਲ ਵਿਭੂਤੀ ਪੈਦਾ ਕਰਨਾ ਅਤੇ ਆਪਣੇ ਮੂੰਹ ਵਿਚੋਂ ਸ਼ਿਵਲਿੰਗ ਉਗਲਣਾ, ਹੱਥ ਰੇਖਾ ਸ਼ਾਸ਼ਤਰ, ਪੁਨਰਜਨਮ ਦੀਆਂ ਕਹਾਣੀਆਂ, ਪਰਾਮਨੋਵਿਗਿਆਨ, ਢੁਕਵੇਂ ਮੰਤਰਾਂ ਦੇ ਉਚਾਰਣ ਨਾਲ ਬਾਰਸ਼ ਕਰਨ ਦੇ ਦਾਅਵੇ ਸ਼ਾਮਲ ਹਨ। ਉਨਾਂ ਮੂਰਖਾਂ ਪ੍ਰਤੀ, ਜੋ ਅੱਖਾਂ ਬੰਦ ਕਰ ਕੇ ਸਭ ਤੋਂ ਵਧ ਭਰੋਸੇ ਰਹਿਤ ਗੰਦਗੀ ਨੂੰ ਸਵੀਕਾਰ ਕਰ ਲੈਂਦੇ ਹਨ, ਮੈਂ 2500 ਸਾਲਾ ਬੁਧ ਵਲੋਂ ਕਹੇ ਗਏ ਸ਼ਬਦਾਂ ਨਾਲ ਇਸ ਪ੍ਰਸੰਗ ਨੂੰ ਸਮਾਪਤ ਕਰਦਾ ਹਾਂ :

"ਕਿਸੇ ਚੀਜ 'ਤੇ ਵਿਸ਼ਵਾਸ਼ ਨਾ ਕਰੋ
ਸਿਰਫ ਇਸ ਲਈ ਕਿਉਂਕਿ ਤੁਹਾਨੂੰ ਇਸ ਬਾਰੇ ਦੱਸਿਆ ਗਿਆ ਹੈ
ਜਾਂ ਕਿਉਂਕਿ ਇਹ ਰਵਾਇਤੀ ਹੈ ਜਾਂ
ਕਿਉਂਕਿ ਖੁਦ ਤੁਸਾਂ ਇਸ ਦੀ ਕਲਪਨਾ ਕੀਤੀ ਹੈ।
ਤੁਹਾਡਾ ਟੀਚਰ ਤੁਹਾਨੂੰ ਜੋ ਕਹਿੰਦਾ ਹੈ ਉਸ 'ਤੇ ਸਿਰਫ ਟੀਚਰ ਪ੍ਰਤੀ ਸਨਮਾਨ ਕਾਰਣ ਵਿਸਵਾਸ਼ ਨਾ ਕਰੋ
ਸਗੋਂ ਜੋ ਕੁਝ ਵੀ ਭਲੀਭਾਂਤ ਜਾਂਚ ਪਰਖ ਅਤੇ ਵਿਸਲੇਸ਼ਣ ਦੇ ਬਾਅਦ
ਤੁਹਾਨੂੰ ਇਹ ਲੱਗੇ, ਉਸ ਨਾਲ ਕਲਿਆਣ ਹੋ ਸਕਦਾ ਹੈ,
ਲਾਭ ਹੋ ਸਕਦਾ ਹੈ
ਸਭ ਪ੍ਰਾਣੀਆਂ ਦੀ ਭਲਾਈ ਹੋ ਸਕੇ
ਉਸ ਸਿਧਾਂਤ 'ਤੇ ਵਿਸਵਾਸ਼ ਕਰੋ
ਅਤੇ ਉਸ ਨੂੰ ਆਪਣੇ 'ਚ ਵਸਾ ਲਉ
ਅਤੇ ਉਸ ਨੂੰ ਹੀ ਆਪਣਾ ਮਾਰਗ ਦਰਸ਼ਕ ਮੰਨੋ।"



# 'ਸਾਧੂ ਸਮਾਜ ਦਾ ਕੋਹੜ'

ਮੂਲ ਲੇਖਕ : ਜੈ ਰਾਜ ਜੈਨ

ਅਨੁਵਾਦਕ : ਰਾਜਿੰਦਰ 'ਦੋਰਾਹਾ'

ਮਾਤਾ-ਪਿਤਾ, ਭੈਣ-ਭਰਾ ਅਤੇ ਪਤਨੀ-ਪੁੱਤਰ ਆਦਿ ਵੱਲ ਆਪਣੀ ਜਿੰਮੇਵਾਰੀ ਨਾ ਸਮਝਣਾ, ਸਮਾਜ ਪ੍ਰਤੀ ਆਪਣੇ ਕਰਤੱਵ ਤੋਂ ਅਵੇਸਲੇ ਹੋਣਾ ਅਤੇ ਦੇਸ਼ ਪ੍ਰਤੀ ਆਪਣੇ ਫਰਜਾਂ ਨੂੰ ਭੁੱਲ ਜਾਣ ਵਾਲੇ ਵਿਅਕਤੀ ਨੂੰ ਸੰਸਾਰਿਕ ਭਾਸ਼ਾ ਵਿਚ ਨਿਕੰਮਾ, ਬੇਸ਼ਰਮ ਅਤੇ ਗਿਆ ਗੁਜਰਿਆ ਆਖਿਆ ਜਾਂਦਾ ਹੈ। ਪਰ ਜਦੋਂ ਇਹੀ ਵਿਅਕਤੀ ਆਪਣੀ ਆਤਮਾ ਦੀ ਮੁਕਤੀ ਲਈ ਘਰੋਂ ਭੱਜਦਾ ਹੈ ਅਤੇ ਕਥਿਤ ਮੁਕਤੀ ਪ੍ਰਾਪਤ ਕਰਨ ਲਈ "ਝੂਠੇ ਸਭ ਰਿਸ਼ਤੇ-ਨਾਤੇ, ਝੂਠਾ ਸਭ ਸੰਸਾਰ" ਦੀ ਪ੍ਰੰਪਰਿਕ ਭਾਸ਼ਾ ਬੋਲਦਾ ਹੈ ਤਾਂ ਅਧਿਆਤਮਕ ਭਾਸ਼ਾ ਵਿਚ ਉਸ ਵਿਅਕਤੀ ਨੂੰ ਸਾਧੂ-ਸੰਤ, ਮਹਾਤਮਾ, ਤਿਆਗੀ, ਸੰਨਿਆਸੀ, ਅਚਾਰੀਆ ਆਦਿ ਵਰਗੇ ਵਿਸ਼ੇਸ਼ਣਾਂ ਨਾਲ ਸੁਸ਼ੋਭਿਤ ਕੀਤਾ ਜਾਂਦਾ ਹੈ। ਸਾਰੇ ਲੋਕ ਇਨਾਂ ਭਗੌੜਿਆਂ ਦੀ ਪੂਜਾ ਕਰਦੇ ਹਨ ਅਤੇ ਪੈਰ ਧੋ ਕੇ ਚਰਨਾਮਤ ਪੀਂਦੇ ਹਨ।

ਜਿਹੜੀ ਔਰਤ ਜਿੰਦਗੀ ਭਰ ਆਚਰਣਹੀਣ ਰਹੀ ਹੋਵ, ਜੇਕਰ ਉਹੀ ਹਾਲਤਾਂ ਅਤੇ ਲੋਕਾਂ ਦੇ ਦਬਾਓ ਕਾਰਨ ਆਪਣੇ ਪਤੀ ਦੀ ਚਿਖਾ ਵਿਚ ਜਿੰਦਾ ਜਲ ਜਾਂਦੀ ਹੈ ਤਾਂ ਉਸਨੂੰ 'ਸਤੀ' ਕਿਹਾ ਜਾਂਦਾ ਹੈ। ਉਸਦੀ ਸਮਾਧੀ ਬਣਦੀ ਹੈ, ਜਿਥੇ ਕਿ ਹਰ ਸਾਲ ਮੇਲਾ ਲਗਦਾ ਹੈ ਅਤੇ ਲੋਕ ਉਸਦੀ ਪੂਜਾ ਕਰਦੇ ਹਨ। ਸਾਡੇ ਭਾਰਤੀਆਂ ਦੀ ਇਹ ਦੂਹਰੀ ਮਾਨਸਿਕਤਾ, ਸਾਡੇ ਜੀਵਨ-ਦਰਸ਼ਨ ਦਾ ਹੀ ਇਕ ਅੰਗ ਹੈ।

ਸਵੈ-ਕੇਂਦਰਿਤ ਜੀਵਨ-ਦਰਸ਼ਨ ਵਿਚ ਪਰਿਵਾਰ, ਸਮਾਜ ਅਤੇ ਦੇਸ਼ ਸਭ ਵਿਅਰਥ ਹੁੰਦੇ ਹਨ। ਪਰਿਵਾਰ ਜੀਵਨ ਨਿਰਵਾਹ ਲਈ ਤੜਪਦਾ ਰਹੇ, ਸਮਾਜ ਤਰੱਕੀ ਪ੍ਰਾਪਤ ਕਰਨ ਲਈ ਨੌਜਵਾਨਾਂ ਵੱਲ ਵੇਖਦਾ ਰਹੇ, ਦੇਸ਼ ਬਾਹਰੀ ਹਮਲਾਵਰਾਂ ਦੀ ਗੁਲਾਮੀ ਵਿਚ ਪਿਸਦਾ ਰਹੇ, ਪਰ ਆਪਣੀ 'ਆਤਮਾ ਦੀ ਮੁਕਤੀ' ਪ੍ਰਾਪਤ ਕਰਨ ਵਾਲੇ ਇਹ ਸਾਧੂ ਗੈਂਡੇ ਦੀ ਖੱਲ ਦੇ ਬਣੇ ਹੁੰਦੇ ਹਨ। ਇਨਾਂ ਉਪਰ ਕਿਸੇ ਤਰਾਂ ਦਾ ਕੋਈ ਅਸਰ ਨਹੀਂ ਹੁੰਦਾ। ਇਨਾਂ ਲਈ ਸਭ ਤੋਂ ਜਿਆਦਾ ਜਰੂਰੀ ਕੰਮ ਮੁਕਤੀ ਪ੍ਰਾਪਤ ਕਰਨਾ, ਸੰਸਾਰਿਕ ਸਾਗਰ ਪਾਰ ਕਰਨਾ ਅਤੇ ਚੌਰਾਸੀ ਦੇ ਗੇੜ ਤੋਂ ਮੁਕਤ ਹੋਣਾ ਹੁੰਦਾ ਹੈ। ਭਾਵੇਂ "ਕੋਈ ਮਰੇ, ਕੋਈ ਜੀਏ, ਖੁਸਰਾ ਘੋਲ ਪਤਾਸੇ ਪੀਏ" ਦਾ ਅਖਾਣ ਇਨਾਂ ਉਪਰ ਸਹੀ ਢੁਕਦਾ ਹੈ। ਇਹੀ ਦਰਸ਼ਨ ਸਾਡੇ ਮੁਲਕ ਦੇ 2000 ਸਾਲ ਤੱਕ ਗੁਲਾਮ ਰਹਿਣ ਦਾ ਕਾਰਨ ਹੈ। ਸਿਰਫ 17 ਘੋੜ-ਸਵਾਰ ਬਿਨਾਂ ਲੜੇ ਬੰਗਾਲ ਤੇ ਕਾਬਜ ਹੋ ਗਏ ਸਨ ਪਰ ਅਸੀਂ ਹੱਥ ਵਿਚ ਮਾਲਾ ਫੜੀ ਸਵੈ-ਕਲਿਆਣ ਦੇ ਭਜਨ ਗਾਉਂਦੇ ਰਹੇ। ਇਹੀ ਅਧਿਆਤਮਕ ਸੋਚ ਸਾਡੇ ਪਤਨ ਦਾ ਕਾਰਨ ਬਣੀ ਰਹੀ ਹੈ। ਭਾਵ ਅਸੀਂ ਕੇਵਲ ਆਤਮਾ ਦੀ ਮੁਕਤੀ ਪ੍ਰਾਪਤ ਕਰਨੀ ਹੈ, ਦੇਸ਼ ਭਾਵੇਂ ਭੱਠ ਵਿਚ ਪਵੇ।

ਬੇਸ਼ਕ ਸੰਸਾਰ ਦੇ ਕਿਸੇ ਵੀ ਧਰਮ ਦੇ ਲੋਕਾਂ ਵਾਂਗ, ਹਿੰਦੂ ਲੋਕ ਲੜਾਈ ਦੇ ਪੱਖ ਤੋਂ ਕਮਜੋਰ ਨਹੀਂ ਸਨ ਪਰ ਫਿਰ ਵੀ ਹਜਾਰਾਂ ਸਾਲਾਂ ਤੱਕ ਇਸ ਜ਼ਲੀਲਤਾ ਅਤੇ ਅਪਮਾਨ ਭਰੀ ਜਿੰਦਗੀ ਲਈ ਕੌਣ ਜ਼ਿੰਮੇਵਾਰ ਹੈ ? ਇਸ ਪ੍ਰਸ਼ਨ ਦਾ ਉਤਰ "ਸਵੈ-ਕੇਂਦਰਿਤ ਮਾਰਗ ਦਰਸ਼ਨ ਹੀ ਹੈ। ਜਦੋਂ ਇਸ ਸਵੈ-ਕੇਂਦਰਿਤ ਦਰਸ਼ਨ ਦੀ ਮੂਲ ਭਾਵਨਾ ਹੀ ਇਹ ਹੈ ਕਿ ਸੰਸਾਰ ਵਿਚ ਸਾਡਾ ਆਪਣਾ ਕੁਝ ਨਹੀਂ, ਨਾ ਸਰੀਰ, ਨਾ ਪਰਿਵਾਰ; ਨਾ ਸਮਾਜ, ਨਾ ਦੇਸ਼, ਤਾਂ ਫਿਰ ਸਾਡੇ ਵਿਚ ਦੇਸ਼ ਪ੍ਰੇਮ ਅਤੇ ਤਿਆਗ ਦੀ ਭਾਵਨਾ ਕਿਵੇਂ ਆਏਗੀ ? ਅਸੀਂ ਸਿਰਫ ਸਵੈ-ਮੁਕਤੀ ਲਈ ਹੀ ਯਤਨ ਕਰਾਂਗੇ।

ਵਾਰੇ ਜਾਈਏ ! ਇਸ ਅਧਿਆਤਮਿਕਤਾ ਅਤੇ ਸਵੈ ਮੁਕਤੀ ਦੀ ਭਾਵਨਾ ਦੇ। ਕਿਸੇ ਵੀ ਦੇਸ਼ ਦੀ ਸਥਾਈ ਗੁਲਾਮੀ ਲਈ ਇਹ ਜੀਵਨ ਫਲਸਫਾ ਬਹੁਤ ਹੀ ਲਾਭਕਾਰੀ ਹੈ। ਇਸ ਤੋਂ ਵਧੇਰੇ ਹੈਰਾਨੀ ਦੀ ਗੱਲ ਇਹ ਹੈ ਕਿ ਇਹ ਜੀਵਨ ਫਲਸਫਾ ਸਾਡੇ ਸਾਧੂਆਂ ਨੇ ਦੇਸ਼ ਵਾਸੀਆਂ ਦੀਆਂ ਰਗਾਂ ਵਿਚ ਕੁੱਟ-ਕੁੱਟ ਕੇ ਭਰ ਦਿੱਤਾ ਹੈ।

ਇਹ ਸਾਧੂ ਭਾਵੇਂ ਜੈਨੀ ਹੋਣ ਜਾਂ ਹਿੰਦੂ-ਇਕ ਹੀ ਰਾਗ ਅਲਾਪਦੇ ਹਨ ਕਿ ਇਹ ਸੰਸਾਰ ਵਿਨਾਸ਼ਕਾਰੀ ਹੈ। ਇਸ ਨਾਲ ਮੋਹ ਕਰਨਾ ਮੂਰਖਤਾ ਹੈ। ਇਸ ਤੋਂ ਦੁੱਖ ਹੀ ਮਿਲਦਾ ਹੈ, ਜਦੋਂ ਕਿ ਮੁਕਤੀ ਨਾਲ ਸੁਖ ਦੀ ਪ੍ਰਾਪਤੀ ਹੁੰਦੀ ਹੈ। ਇਹ

ਸਾਧੂ ਜਿਨਾਂ ਲੋਕਾਂ ਦੇ ਟੁਕੜਿਆਂ ਤੇ ਪਲਦੇ ਹਨ, ਉਨਾਂ ਨੂੰ ਹੀ ਸੰਸਾਰਿਕ ਸੁੱਖਾਂ ਵਿਚ ਡੁੱਬੀ ਹੋਈ-ਪਾਪ ਆਤਮਾ ਆਖਦੇ ਹਨ। ਇਹ ਜਿਨ੍ਹਾਂ ਸੰਸਾਰਿਕ ਲੋਕਾਂ ਦੀ ਕਮਾਈ ਦਾ ਕੱਪੜਾ ਪਹਿਨਦੇ ਹਨ, ਉਨਾਂ ਨੂੰ ਹੀ ਸੰਸਾਰ ਦੇ ਵਿਨਾਸ਼ਕਾਰੀ ਹੋਣ ਦਾ ਉਪਦੇਸ਼ ਦਿੰਦੇ ਹਨ। ਜਿਨਾਂ ਦੇ ਖੂਨ-ਪਸੀਨੇ ਨਾਲ ਬਣੇ ਮੱਠਾਂ ਅਤੇ ਆਸ਼ਰਮਾਂ ਵਿਚ ਇਹ ਰਹਿੰਦੇ ਹਨ- ਉਨਾਂ ਨੂੰ ਹੀ 'ਪਾਪ ਲੱਗਣ' ਦੀ ਮਕਾਰੀ ਭਰੀ ਭਾਸ਼ਾ ਬੋਲਣ ਵਾਲੇ ਇਹ ਸਾਧੂ-ਲੋਕ, ਸਮਾਜ ਨੂੰ ਵੀ ਧੋਖਾ ਦਿੰਦੇ ਹਨ। ਜ਼ਿੰਦਗੀ ਭਰ ਦੂਸਰਿਆਂ ਦੀ ਮਿਹਨਤ ਤੇ ਪਲਣ ਵਾਲੇ ਇਹ ਸਾਧੂ, ਜਦੋਂ ਸੰਸਾਰ ਨੂੰ ਸਾਰੇ ਦੁੱਖਾਂ ਦੀ ਜੜ ਆਖਦੇ ਹਨ ਤਾਂ ਅਜਿਹਾ ਲਗਦਾ ਹੈ ਕਿ ਇਨਾਂ ਤੋਂ ਵੱਡਾ, ਬੇਈਮਾਨ, ਝੂਠਾ ਅਤੇ ਮਕਾਰ ਇਸ ਧਰਤੀ ਉਤੇ ਕੋਈ ਹੋ ਹੀ ਨਹੀਂ ਸਕਦਾ।

ਇਹ ਸਾਧੂ ਲੋਕਾਂ ਨੂੰ ਸਵਰਗ-ਨਰਕ ਅਤੇ ਮੁਕਤੀ ਦੀਆਂ ਕਲਪਨਾਵਾਂ ਵਿਚ ਉਲਝਾ ਕੇ ਉਨਾਂ ਨੂੰ ਉਨਾਂ ਦੇ ਦੇਸ਼ ਪ੍ਰਤੀ ਫਰਜ਼ ਤੋਂ ਲਾਂਭੇ ਕਰਦੇ ਹਨ। ਦੇਵ ਲੋਕ ਅਤੇ ਇੰਦਰ-ਲੋਕ ਦੀ ਜਾਦੂਮਈ ਦੁਨੀਆਂ ਦੀਆਂ ਹਨੇਰੀਆਂ ਗਲੀਆਂ ਵਿਚ ਭਟਕਦਾ ਛੱਡ, ਆਦਮੀ ਦੀ ਬੁੱਧੀ ਨੂੰ ਕਾਬੂ ਕਰਨ ਵਾਲੇ ਇਨਾਂ ਸਾਧੂਆਂ ਨੇ ਦੇਸ਼ ਦਾ ਬਹੁਤ ਵੱਡਾ ਨੁਕਸਾਨ ਕੀਤਾ ਹੈ। ਇਸ ਸਾਧੂ-ਸਮਾਜ ਨੇ ਦੇਸ, ਸਮਾਜ ਅਤੇ ਪਰਿਵਾਰ ਕਲਿਆਣ ਨੂੰ ਛੱਡ; ਵਿਅਕਤੀ ਨੂੰ ਆਤਮ ਕੇਂਦਰਿਤ ਬਨਾਉਣ ਦਾ ਵੱਡਾ ਅਪਰਾਧ ਕੀਤਾ ਹੈ। ਇਕ ਲੱਖ ਤੋਂ ਵੀ ਵੱਧ ਦੀ ਗਿਣਤੀ ਵਾਲੇ ਇਹ ਸਾਧੂ ਮਾਨਸਿਕ ਤੌਰ ਤੇ ਭਾਵੇਂ ਬਹੁਤ ਕਮਜੋਰ ਹਨ ਪਰ ਸਰੀਰਕ ਪੱਖੋਂ ਇਹ ਪੂਰੇ ਹੱਟੇ ਕੱਟੇ ਹੁੰਦੇ ਹਨ। ਆਖਰ ਸਾਡਾ ਸਮਾਜ ਕਦੋਂ ਤੱਕ ਇਨਾਂ ਵਿਹਲੜਾਂ ਦਾ ਬੋਝ ਚੁੱਕਦਾ ਰਹੇਗਾ? ਇਸ ਲਈ ਸਾਡਾ ਫਰਜ ਬਣਦਾ ਹੈ ਕਿ ਇਨਾਂ ਨੂੰ ਮਿਹਨਤ ਮੁਸ਼ੱਕਤ ਕਰਨ ਲਈ ਮਜ਼ਬੂਰ ਕਰੀਏ।

ਅੱਜ ਦੇ ਯੁੱਗ ਵਿਚ ਸਾਧੂ ਸਮਾਜ ਦੀ ਮਹੱਤਤਾ ਨਹੀਂ ਹੈ। ਆਤਮਾ ਅਤੇ ਪਰਲੋਕ ਦੀਆਂ ਕਲਪਨਾਵਾਂ ਨਾ ਸਿਰਫ ਪੁਰਾਣੀਆਂ ਹੀ ਹੋ ਚੁੱਕੀਆਂ ਹਨ ਬਲਕਿ ਇਹ ਮੂਰਖਤਾ ਭਰਪੂਰ ਵੀ ਮੰਨੀਆਂ ਜਾਣ ਲੱਗੀਆਂ ਹਨ। ਤਰਕ ਦੀ ਕਸਵੱਟੀ ਤੇ ਇਕ ਪਲ ਵੀ ਨਾ ਠਹਿਰਣ ਵਾਲੇ ਇਨਾਂ ਬੇ-ਬੁਨਿਆਦ ਵਿਚਾਰਾਂ ਨਾਲ ਹੁਣ ਜਿਆਦਾ ਦਿਨਾਂ ਤੱਕ ਲੋਕਾਂ ਨੂੰ ਭੁਲੇਖੇ ਵਿਚ ਨਹੀਂ ਰਖਿਆ ਜਾ ਸਕਦਾ। ਜਿਹੜੇ ਵਿਚਾਰ ਮਨੁੱਖੀ ਭਲਾਈ ਲਈ ਕੰਮ ਨਾ ਆਉਣ, ਜਿਹੜੇ ਉਪਦੇਸ਼ ਮਨੁੱਖ ਦੀਆਂ ਵਰਤਮਾਨ ਕਮੀਆਂ ਪੂਰੀਆਂ ਨਾ ਕਰ ਸਕਣ, ਅਤੇ ਜਿਹੜਾ ਫਲਸਫਾ ਸਮਾਜ ਅਤੇ ਦੇਸ਼ ਦੀ ਤਰੱਕੀ ਵਿਚ ਸਹਾਈ ਨਾ ਹੋਵੇ, ਅਜਿਹੇ ਵਿਚਾਰਾਂ, ਉਪਦੇਸ਼ਾਂ ਅਤੇ ਫਲਸਫਿਆਂ ਨੂੰ ਤੁਰੰਤ ਗਰਕ ਕਰ ਦੇਣਾ ਚਾਹੀਦਾ ਹੈ। ਇਹ ਵਿਚਾਰ ਮਨੁੱਖ ਦੀਆਂ ਭੌਤਿਕ ਜ਼ਰੂਰਤਾਂ ਦੀ ਪੂਰਤੀ ਲਈ ਕਿੰਨੇ ਸਹਾਈ ਹਨ? ਇਸ ਪ੍ਰਸ਼ਨ ਦੇ ਹੱਲ ਲਈ ਇਨਾਂ ਵਿਚਾਰਾਂ ਨੂੰ ਪਦਾਰਥਵਾਦ ਦੀ ਕਸਵੱਟੀਤੇ ਪਰਖਣਾ ਚਾਹੀਦਾ ਹੈ। ਬੇ-ਬੁਨਿਆਦ ਅਧਿਆਤਮਵਾਦੀ ਸ਼ਬਦਾਵਲੀ ਵਿਚ ਲਪੇਟੇ ਇਹ ਸ਼ਬਦ ਬਿਲਕੁਲ ਅਰਥ-ਹੀਣ ਜਾਪਦੇ ਹਨ।

ਕੁਝ ਲੋਕ ਆਖਦੇ ਹਨ ਕਿ ਸਮਾਜ ਵਿਚ ਨੈਤਿਕਤਾ ਦਾ ਉਪਦੇਸ਼ ਦੇਣ ਲਈ ਇਨਾਂ ਸਾਧੂਆਂ ਦੀ ਜ਼ਰੂਰਤ ਹੈ। ਇਸ ਵਿਚਾਰ ਦਾ ਦਿਵਾਲਾ ਇਸ ਗੱਲ ਤੇ ਨਿਕਲ ਜਾਂਦਾ ਹੈ ਕਿ ਕਲਕੱਤਾ ਸਥਿਤ 'ਨੈਸ਼ਨਲ ਟੈਸਟ ਹਾਊਸ' ਨੇ ਪਿੱਛੇ ਜਿਹੇ ਇਕ ਹਜਾਰ ਚੀਜਾਂ ਦਾ ਨਿਰੀਖਣ ਕੀਤਾ ਅਤੇ ਸਿੱਟਾ ਇਹ ਨਿਕਲਿਆ ਕਿ ਸਾਰੀਆਂ ਹੀ ਵਸਤਾਂ ਮਿਲਾਵਟ ਭਰਪੂਰ ਪਾਈਆਂ ਗਈਆਂ। ਟੈਸਟ ਹਾਊਸ ਦੇ ਸਿੱਟਿਆਂ ਨੇ ਸਾਡੀ-ਨੈਤਿਕਤਾ ਅਤੇ ਚਰਿੱਤਰ ਨੂੰ ਸਪਸ਼ਟ ਕਰ ਦਿੱਤਾ ਹੈ। ਨੈਤਿਕ ਚਰਿਤਰ ਦੀ ਗਿਰਾਵਟ ਦਾ ਸਬੂਤ ਲੱਭਣ ਲਈ ਸਾਨੂੰ ਕਿਧਰੇ ਜਾਣ ਦੀ ਜਰੂਰਤ ਨਹੀਂ। ਅਸੀਂ ਅਧਿਆਤਮਵਾਦ ਦੇ ਉਪਦੇਸ਼ਕਾਂ, ਨੈਤਿਕਤਾ ਦੇ ਦਾਅਵੇਦਾਰਾਂ ਅਤੇ ਧਰਮ ਦੇ ਠੇਕੇਦਾਰਾਂ ਨੂੰ ਇਕ ਹੀ ਪ੍ਰਸ਼ਨ ਪੁੱਛਦੇ ਹਾਂ ਕਿ ਜੇ ਉਨਾਂ ਦੇ ਵਿਚਾਰਾਂ, ਉਪਦੇਸ਼ਾਂ ਅਤੇ ਫਲਸਫਿਆਂ ਦਾ ਇਹੋ-ਜਿਹਾ ਹੀ ਭਿਆਨਕ ਨਤੀਜਾ ਨਿਕਲਦਾ ਹੈ ਤਾਂ ਇਹ ਕਦੋਂ ਤੱਕ ਸਾਡੇ ਦੇਸ਼ ਅਤੇ ਸਮਾਜ ਦੀ ਛਾਤੀ ਉਪਰ ਬੋਝ ਬਣੇ ਰਹਿਣਗੇ।

ਜਿਥੋਂ ਤੱਕ ਨੈਤਿਕਤਾ ਦਾ ਸਵਾਲ ਹੈ ਅੱਜ ਕੱਲ ਰੇਡੀਓ, ਟੀ.ਵੀ. ਉਤੇ ਸਵੇਰੇ ਸ਼ਾਮ ਪੂਰੇ ਅੱਡੀ-ਚੋਟੀ ਦੇ ਜੋਰ ਨਾਲ ਨੈਤਿਕਤਾ ਦੇ ਉਪਦੇਸ਼ ਦਾ ਪ੍ਰਸਾਰਨ ਕੀਤਾ ਜਾਂਦਾ ਹੈ। ਅਖਬਾਰਾਂ ਦੀ ਸੰਪਾਦਕੀ ਉੱਪਰ ਵੀ ਇਹੋ ਜਿਹੇ ਸ਼ੁਭ ਉਪਦੇਸ਼ ਰੋਜ਼ਾਨਾਂ ਹੀ ਲਿਖੇ ਮਿਲਦੇ ਹਨ। ਮੰਦਰ ਜਾਵੋ ਤਾਂ, ਸਮਸ਼ਾਨ ਘਾਟ ਜਾਵੋ ਤਾਂ, ਇਹੋ ਜਿਹੇ ਬਚਨ ਹਰ ਪਾਸੇ ਲਿਖੇ ਮਿਲਣਗੇ।



ਗੱਲ ਕੀ ਭਾਰਤ ਵਿਚ ਅਜਿਹੀ ਕਿਹੜੀ ਜਗ੍ਹਾ ਹੈ ਜਿਥੇ ਕਿ ਲੋਕਾਂ ਨੂੰ ਅਜਿਹੇ ਅੰਮ੍ਰਿਤ ਬਚਨਾਂ ਦਾ ਘੋਲ ਨਾ ਪੀਣਾ ਪਵੇ? ਨਾਂ ਚਾਹੁੰਦੇ ਹੋਏ ਵੀ ਉਪਦੇਸ਼ਾਂ ਦੀ ਇਹ 'ਜੀਵਨ ਘੁੱਟੀ' ਗਲ ਵਿੱਚ ਜ਼ਬਰਦਸਤੀ ਉਲਟਾ ਦਿੱਤੀ ਜਾਂਦੀ ਹੈ। ਵੈਸੇ ਵੀ ਭਾਰਤ ਇਨਾਂ ਜਨ-ਕਲਿਆਣ ਉਪਦੇਸ਼ਾਂ ਦੇ ਇੰਨੇ ਸਾਗਰ ਪੀ ਚੁੱਕਾ ਹੈ ਕਿ ਹੁਣ ਇਸਦਾ ਢਿੱਡ ਫਟਣ ਤੇ ਆ ਗਿਆ ਹੈ। ਹੁਣ ਇਸਨੂੰ ਨੈਤਿਕਤਾ ਦਾ ਉਪਦੇਸ਼ ਦੇਣ ਲਈ ਬਹੁਰੂਪੀਆਂ ਦੀ ਤਰ੍ਹਾਂ ਅਜੀਬ ਪੌਸ਼ਾਕਾਂ ਜਾਂ ਮੂੰਹ ਤੇ ਪੱਟੀ ਬੰਨਣ ਵਾਲਿਆਂ ਦੀ ਜ਼ਰੂਰਤ ਨਹੀਂ। ਇਸ ਲਈ ਮਾਨਵ ਹਿਤ ਵਾਸਤੇ ਇਹ ਜਰੂਰੀ ਹੋ ਗਿਆ ਹੈ ਕਿ ਸਾਧੂ ਸਮਾਜ ਨੂੰ ਹਮੇਸ਼ਾ ਲਈ ਨਿਖੇੜ ਦਿੱਤਾ ਜਾਵੇ। ਭਾਰਤ ਲਈ ਤਾਂ ਕੀ, ਸਗੋਂ ਕਿਸੇ ਵੀ ਦੇਸ਼ ਲਈ ਅਜਿਹੇ ਮਕਾਰ ਸਾਧੂ ਲੋਕਾਂ ਲਈ ਹਾਨੀਕਾਰਕ ਹਨ।

ਇਹ ਸਾਧੂ ਇੰਨੇ ਸਵੈ ਕੇਂਦਰਿਤ ਅਤੇ ਆਪਣੇ ਆਪ ਵਿੱਚ ਇੰਨੇ ਲੀਨ ਹੁੰਦੇ ਹਨ ਕਿ ਇਨਾਂ ਨੂੰ ਦੂਸਰੇ ਦੇ ਦੁੱਖ-ਦਰਦ ਦਾ ਕੋਈ ਸਰੋਕਾਰ ਨਹੀਂ ਹੁੰਦਾ। 'ਸਮਾਜਿਕ ਭਲਾਈ' ਅਤੇ 'ਦੇਸ਼ ਸੇਵਾ' ਇਨਾਂ ਦੀ ਧਾਰਮਿਕ ਸ਼ਬਦਾਬਲੀ ਵਿੱਚ ਨਹੀਂ ਆਉਂਦੇ। ਇਨਾਂ ਵਾਸਤੇ ਦੇਸ਼, ਸਮਾਜ ਦਾ ਹੋਣਾ, ਨਾਂ ਹੋਣਾ ਇਕ ਬਰਾਬਰ ਹੈ। ਇਸ ਦੇਸ਼ ਦੀ ਧਰਤੀ ਤੇ ਬਿਨਾਂ ਮਿਹਨਤ ਕੀਤਿਆਂ, ਮੁਫਤ ਦੇ ਟੁਕੜੇ ਪਾੜਨ ਵਾਲਿਆਂ ਨੂੰ ਕਿਸ ਆਧਾਰ ਤੇ ਤਿਆਗੀ ਅਤੇ ਮਹਾਤਮਾ ਕਿਹਾ ਜਾਂਦਾ ਹੈ, ਅੱਜ ਤੱਕ ਇਸ ਗੱਲ ਦੀ ਸਮਝ ਨਹੀਂ ਆਈ। ਕਹਿੰਦੇ ਹਨ ਕਿ ਇਹ ਕੰਚਨ ਅਤੇ ਕਾਮਨੀ ਦੇ ਤਿਆਗੀ ਹੁੰਦੇ ਹਨ। ਆਪਣੀ ਆਤਮਾ ਦੇ ਕਲਿਆਣ ਲਈ ਅਤੇ ਮੁਕਤੀ ਪ੍ਰਾਪਤੀ ਲਈ ਤਪੱਸਿਆ ਕਰਦੇ ਹਨ। ਇਹ ਕਿਹੋ ਜਿਹੀ ਤਪੱਸਿਆ? ਕਿਹੋ ਜਿਹਾ ਤਿਆਗ? ਸਿਰਫ ਆਪਣੇ ਲਈ ਜਿਉਂਣ ਵਾਲਾ ਵਿਅਕਤੀ ਅੱਬਲ ਦਰਜੇ ਦਾ ਸਵਾਰਥੀ ਹੁੰਦਾ ਹੈ। ਇਕ ਰਾਜਸਥਾਨੀ ਕਹਾਵਤ ਹੈ "ਅੰਨ ਖਸਮ ਦਾ ਖਾਵੇ-ਗੀਤ ਵੀਰ ਦੇ ਗਾਵੇ"। ਭਾਵ ਇਹ ਮਕਾਰ ਸਾਧੂ ਟੁਕੜੇ ਤਾਂ ਲੋਕਾਂ ਦੇ ਖਾਂਦੇ ਹਨ ਪਰ ਕਲਿਆਣ ਸਿਰਫ ਆਪਣੀ ਆਤਮਾ ਦਾ ਕਰਨਾ ਚਾਹੁੰਦੇ ਹਨ। ਭਲਾ ਜਿਹੜਾ ਵਿਅਕਤੀ ਆਪਣੇ ਪਰਿਵਾਰ ਅਤੇ ਸਮਾਜ ਦਾ ਨਹੀਂ ਬਣ ਸਕਦਾ, ਉਹ ਦੇਸ਼ ਦਾ ਕੀ ਸਵਾਰੇਗਾ।

ਇਸ ਲਈ ਇਹ ਜਰੂਰੀ ਹੋ ਗਿਆ ਹੈ ਕਿ ਇਕ ਲੱਖ ਗਿਣਤੀ ਦੀ ਇਸ ਮਨੁੱਖੀ ਸ਼ਕਤੀ ਨੂੰ ਰਚਨਾਤਮਕ ਕੰਮਾਂ ਵਿਚ ਲਗਾਇਆ ਜਾਵੇ ਇਸ ਨਾਲ ਲੋਕਾਂ ਜਾਂ ਦੇਸ਼ ਦਾ ਹੀ ਨਹੀਂ ਬਲਕਿ ਇਨਾਂ ਦਾ ਆਪਣਾ ਵੀ ਕਲਿਆਣ ਹੋ ਜਾਇਗਾ। ਸਾਧੂ-ਸਮਾਜ ਦੇ ਖਾਤਮੇ ਨਾਲ ਦੇਸ਼ ਇਕ ਨਵੀਂ ਹਵਾ ਵਿੱਚ ਸਾਹ ਲਏਗਾ। ਪ੍ਰੰਪਰਾ ਅਤੇ ਪ੍ਰਾਚੀਨਤਾ ਦੀ ਦੁਹਾਈ ਦੇਣ ਵਾਲ ਇਨਾਂ ਸਾਧੂਆਂ ਤੋਂ ਅਸੀਂ ਜਿੰਨੀ ਜਲਦੀ ਪਿੱਛਾ ਛੁਡਾ ਲਈਏ, ਦੇਸ਼ ਅਤੇ ਸਮਾਜ ਉਨੀਂ ਹੀ ਜਲਦੀ ਤਰੱਕੀ ਵੱਲ ਕਦਮ ਪੁੱਟੇਗਾ। ਚੰਗਾ ਇਹੋ ਹੋਏਗਾ ਕਿ ਅਸੀਂ ਜਲਦੀ ਹੀ ਇਸ ਸਾਧੂ-ਸਮਾਜ ਦਾ ਨਿਖੇੜਾ ਕਰਕੇ ਭਾਰਤ ਦੇ ਭੋਲੇ-ਭਾਲੇ ਲੋਕਾਂ ਨੂੰ ਇਨਾਂ ਦੇ ਖਤਰਨਾਕ ਪੰਜਿਆਂ ਤੋਂ ਛੁਟਕਾਰਾ ਦੁਆਈਏ।

(ਹਿੰਦੀ ਮੈਗਜੀਨ ਸਰਿਤਾ ਵਿਚੋਂ ਧੰਨਵਾਦ ਸਹਿਤ)

---

## ਸਹਾਇਤਾ

(ਲੜਕੀ ਦੀ ਜਨਮ ਦੀ ਖੁਸ਼ੀ ਵਿਚ)

ਦਰਸ਼ਨ ਸਿੰਘ ਇੰਚਾਰਜ ਮਿਲਕ ਚਿਲਿੰਗ ਸੈਂਟਰ ਸਹਿਣਾ ਵਲੋਂ ਆਪਣੇ ਘਰ ਲੜਕੀ ਲਵਪ੍ਰੀਤ ਦੇ ਜਨਮ ਲੈਣ ਤੇ ਵਿਗਿਆਨਕ ਵਿਚਾਰ ਲਈ 20 ਰੁਪਏ ਸਹਾਇਤਾ ਵਜੋਂ ਭੇਜੇ ਗਏ।



ਸ੍ਰੀ ਗੁਰਜੰਟ ਸਿੰਘ ਅਤੇ ਸ੍ਰੀਮਤੀ ਹਰਬੰਸ ਕੌਰ ਵੜਿੰਗ ਖੇੜਾ (ਫਰੀਦਕੋਟ) ਨੇ ਆਪਣੀ ਲੜਕੀ (ਰਾਜਬੀਰ ਕੌਰ) ਦੇ ਪੈਦਾ ਹੋਣ ਦੀ ਖੁਸ਼ੀ ਵਿਚ ਵਿਗਿਆਨਕ ਵਿਚਾਰ ਨੂੰ 20 ਰੁਪਏ ਸਹਾਇਤਾ ਭੇਜੀ।

o

# ਤੀਰਥ ਯਾਤਰਾ ਦਾ ਸੰਕਲਪ

ਸਤਨਾਮ ਸਿੰਘ ਸੰਧੂ

ਭਾਰਤੀ ਸਮਾਜ ਵਿਚ ਯਥਾਰਥਵਾਦ ਨਾਲੋਂ ਅਧਿਆਤਮਵਾਦ ਉਤੇ ਵਧੇਰੇ ਬਲ ਦਿੱਤਾ ਗਿਆ ਹੈ। ਹਰ ਗੱਲ ਨੂੰ ਕਿਸੇ ਅਦਿਖ ਸ਼ਕਤੀ ਨਾਲ ਜੋੜਨਾ ਭਾਰਤੀਆਂ ਨੂੰ ਚੰਗਾ ਲਗਦਾ ਹੈ। ਇਹ ਗੱਲ ਪੁਰਾਤਨ ਪੱਥਰ ਯੁੱਗ ਤੋਂ ਅਜ ਵਿਗਿਆਨ ਦੇ ਯੁਗ ਤਕ ਕਿਸੇ ਨਾ ਕਿਸੇ ਹਾਲਤ ਵਿਚ ਚਲੀ ਆ ਰਹੀ ਹੈ।

ਕੋਈ ਵੀ ਸੰਸਕਾਰ ਸਮਾਜਕ ਪ੍ਰਸੰਗ ਵਿਚ ਹੀ ਆਪਣੀ ਹੋਂਦ ਗ੍ਰਹਿਣ ਕਰਦਾ ਹੈ। ਉਹ ਕਿਸੇ ਨਾ ਕਿਸੇ ਰੂਪ ਵਿਚ ਸਮਾਜ ਵਿਚ ਸਮਾਜ ਉਪਰ ਕਾਬਜ਼ ਰਹਿੰਦਾ ਹੈ ਭਾਵੇਂ ਅਜ ਦਾ ਵਿਗਿਆਨਕ ਮਨੁੱਖ ਇਸ ਹੋਂਦ ਵਿਧੀ ਤੋਂ ਕਾਫ਼ੀ ਸੁਚੇਤ ਪੱਧਰ ਉਪਰ ਕਾਰਜਸ਼ੀਲ ਹੈ। ਇਸ ਲਈ ਇਸ ਦੇ ਮਨੋ-ਵਿਗਿਆਨਕ ਆਧਾਰਾਂ ਵੱਲ ਧਿਆਨ ਦੇਣਾ ਅਤਿ ਜ਼ਰੂਰੀ ਹੈ।

ਪੱਥਰ ਯੁਗ ਵਿਚ ਮਨੁੱਖੀ ਸੋਚ ਸੀਮਤ ਖੇਤਰ ਤਕ ਹੀ ਕਾਰਜਸ਼ੀਲ ਸੀ। ਕਿਸੇ ਵੀ ਅਪਹੁੰਚ ਵਸਤੂ ਨੂੰ ਉਹ ਪੂਜਣ-ਯੋਗ ਬਣਾ ਧਰਦਾ ਸੀ। ਇਸ ਲਈ ਉਹ ਆਪਣੀ ਅਲਪ ਸੋਝੀ ਕਾਰਨ ਪਰਾਸਰੀਰਕ ਸ਼ਕਤੀਆਂ ਦੀ ਕਿਸੇ ਵਿਗਿਆਨਕ ਅਧਾਰ ਦੇ ਬਿਨਾਂ ਪੂਜਾ ਕਰੀ ਜਾਂਦਾ।

ਪਵਿੱਤਰ ਸਥਾਨਾਂ ਦੀ ਯਾਤਰਾ ਕਰਨਾ ਵੀ ਇਕ ਪੁਰਾਤਨ ਆਦਰਸ਼ਵਾਦੀ ਸੰਕਲਪ ਹੀ ਹੈ ਜਿਸ ਦਾ ਸਬੰਧ ਅਧਿਆਤਮਿਕ ਆਸਥਾ ਵਿਚੋਂ ਹੁੰਦਾ ਹੋਇਆ "ਸ਼ਕਤੀ" ਨਾਲ ਜੁੜ ਜਾਂਦਾ ਹੈ। ਧਰਮ ਦਾ ਮੂਲ ਆਧਾਰ ਵਿਸ਼ਵਾਸ ਹੈ ਅਤੇ ਭਾਰਤੀ ਧਰਮਾਂ ਦੀ ਰੁਚੀ ਵਰਤਮਾਨ ਸਮਾਜ ਨਾਲੋਂ ਹਮੇਸ਼ਾ ਭਵਿੱਖ ਦੇ ਅਦਿੱਖ ਸੁਪਨਿਆਂ ਵਿਚ ਅਲੋਪ ਰਹੀ ਹੈ। ਜਿਸ ਤਰ੍ਹਾਂ "ਅਬ ਦੁਖ ਫਿਰ ਸੁਖ" ਦਾ ਸੰਕਲਪ ਅੱਗੇ ਜਾ ਕੇ ਤੀਰਥ ਯਾਤਰਾ ਨੂੰ ਜ਼ਿੰਦਗੀ ਦਾ ਮਹੱਤਵਪੂਰਨ ਪਹਿਲੂ ਬਣਾ ਦਿੰਦਾ ਹੈ। ਆਮ ਮਨੁੱਖ ਆਪਣੀ ਉਮਰ ਦਾ ਇਕ ਵਿਸ਼ੇਸ਼ ਪੜਾ ਆ ਜਾਣ 'ਤੇ ਧਾਰਮਿਕ ਸੰਸਕਾਰਾਂ ਅਨੁਸਾਰ ਆਖਦਾ ਹੈ ਕਿ ਹੁਣ ਉਸ ਦਾ ਭਗਤੀ ਦਾ ਸਮਾਂ ਜਾਂ ਅਗਲੇ ਜਨਮ ਲਈ ਕੁਝ ਸੁਆਰਨ ਦਾ ਸਮਾਂ ਹੈ। ਇਸ ਲਈ ਉਹ ਆਪਣੀ ਪੁਰਾਣੀ ਉਮਰ ਦੇ ਕਈ ਸਾਹ, ਦਮੇ ਅਤੇ ਜੋੜ ਦਰਦ ਦੇ ਰੋਗਾਂ ਤੋਂ ਮੁਕਤੀ ਪਾਉਣ ਲਈ ਕਈ ਵਿਸ਼ੇਸ਼ ਸਥਾਨਾਂ 'ਤੇ ਜਾਂਦਾ ਹੈ ਜਿਸ ਨਾਲ ਧਾਰਮਿਕ ਪੱਧਰ ਉਪਰ ਆਮ ਲੋਕਾਂ ਦਾ ਵਿਸ਼ਵਾਸ ਬੱਝਿਆ ਹੋਇਆ ਹੁੰਦਾ ਹੈ।

ਆਮ ਆਖਿਆ ਜਾਂਦਾ ਹੈ ਕਿ ਫਲਾਣੇ ਤੀਰਥ ਅਤੇ ਪਹਾੜਾਂ ਦੀ ਯਾਤਰਾ ਨਾਲ ਦੁਖ ਦਰਦ ਕੱਟੇ ਜਾਂਦੇ ਹਨ। ਇਸ ਪਿੱਛੇ ਇਕ ਵਿਗਿਆਨਕ ਆਧਾਰ ਵੀ ਕੰਮ ਕਰਦਾ ਹੈ। ਹਰ ਭੂਮੀ-ਖੰਡ ਵਿਚ ਵਾਤਾਵਰਣ ਇਕੋ ਜਿਹਾ ਨਹੀਂ ਹੁੰਦਾ। ਕਈ ਚਸ਼ਮਿਆਂ ਅਤੇ ਝੀਲਾਂ ਦਾ ਪਾਣੀ ਵਿਸ਼ੇਸ਼ ਪ੍ਰਕਾਰ ਦੇ ਪਦਾਰਥ ਘੁਲੇ ਹੋਣ ਕਾਰਨ ਕਈ ਪ੍ਰਕਾਰ ਦੀਆਂ ਬਿਮਾਰੀਆਂ ਤੋਂ ਮਨੁੱਖੀ ਸਰੀਰ ਨੂੰ ਮੁਕਤ ਕਰਦਾ ਹੈ।

ਪੱਥਰ ਯੁਗ ਦੇ ਮਨੁੱਖ ਘੁੰਮਦੇ ਘੁੰਮਦੇ ਕੁਦਰਤ ਦੇ ਅਜਿਹੇ ਸੋਮਿਆਂ ਦੀ ਬਿਨਾਂ ਕਿਸੇ ਧਾਰਮਿਕ ਸੰਸਕਾਰ ਦੇ ਅਚੇਤ ਰੂਪ ਵਿਚ ਹੀ ਵਰਤੋਂ ਕਰਿਆ ਕਰਦੇ ਸਨ। ਹੌਲੀ ਹੌਲੀ ਅਜਿਹੇ ਸਥਾਨਾਂ ਦੀ ਚਰਚਾ ਹੋਣ ਕਾਰਨ ਇਹ ਪਵਿੱਤਰ ਸਥਾਨਾਂ ਦਾ ਰੂਪ ਧਾਰਨ ਕਰ ਗਏ। ਅਜਿਹੇ ਸਥਾਨ ਪ੍ਰਤੀ ਵਿਸ਼ੇਸ਼ ਪ੍ਰਕਾਰ ਦਾ ਸਮਾਜਕ ਸੰਸਕਾਰ ਬਣ ਜਾਂਦਾ ਹੈ। ਜਨ ਸਾਧਾਰਨ ਅਜਿਹੇ ਸਥਾਨ ਉਪਰ ਜਾ ਕੇ ਸ਼ਾਂਤੀ ਮਹਿਸੂਸ ਕਰਦਾ ਹੈ ਕਿਉਂਕਿ ਇਸ ਪ੍ਰਤੀ ਉਹ ਬਹੁਤੀਆਂ ਗੱਲਾਂ ਸੁਣ ਚੁੱਕਿਆ ਹੁੰਦਾ ਹੈ। ਹੌਲੀ ਹੌਲੀ ਕਈ ਹੋਰ ਸਥਾਨਾਂ ਬਾਰੇ ਅੰਧ-ਵਿਸ਼ਵਾਸ ਦਾ ਰੂਪ ਧਾਰ ਕੇ "ਸਫਲ ਜੀਵਨ ਲਈ ਯਾਤਰਾ" ਨਾਂ ਦਾ ਜਰੂਰੀ ਅੰਗ ਬਣ ਜਾਂਦਾ ਹੈ।

ਮਨੁੱਖ ਸਮਾਜਕ ਪ੍ਰਾਣੀ ਹੋਣ ਕਾਰਨ ਸਮਾਜ ਦੇ ਪ੍ਰਭਾਵਾਂ ਤੋਂ ਨਿਰਲੇਪ ਨਹੀਂ ਰਹਿ ਸਕਦਾ। ਕਈ ਵਾਰ ਉਸ ਨੂੰ ਨਾ ਚਾਹੁੰਦੇ ਹੋਏ ਵੀ ਇਸ ਵਿਚ ਸ਼ਾਮਲ ਹੋਣਾ ਪੈਂਦਾ ਹੈ ਕਿਉਂਕਿ ਉਹ ਸਮਾਜ ਅਜਿਹੇ ਅੰਧ-ਵਿਸ਼ਵਾਸ ਪ੍ਰਤੀ ਬਗਾਵਤ ਦੀ ਚੇਸ਼ਟਾ ਬਹੁਤ ਘੱਟ ਕਰਦਾ ਹੈ। ਸਮਾਜ ਨੂੰ ਇਸ ਪਾਸਿਓਂ ਰੋਕਣ ਦੀ ਸਮਰਥਾ ਨਾ ਰੱਖ ਕੇ ਸਮਾਜ ਅਨੁਸਾਰ ਕਾਰਜਸ਼ੀਲ ਹੋ ਜਾਂਦਾ ਹੈ।



ਸਮਾਜਕ ਜ਼ਿੰਦਗੀ ਬਹੁਤ ਰੁਝੇਵਿਆਂ ਭਰੀ ਹੈ। ਕਈ ਵਾਰ ਮਨੁੱਖ ਆਪਣੇ ਆਪ ਨੂੰ ਬੇਚੈਨ ਮਹਿਸੂਸ ਕਰਨ ਲਗ ਜਾਂਦਾ ਹੈ। ਉਹ ਆਪਣੇ ਆਪ ਨੂੰ ਆਰਾਮ ਦੀ ਸਥਿਤੀ ਵਿਚ ਵੇਖਣਾ ਲੋਚਦਾ ਹੈ। ਅਜਿਹਾ ਕਰਨ ਲਈ ਉਹ ਵਿਸ਼ੇਸ਼ ਕਲਪਨਾ ਬਿੰਦੂ ਨਿਸ਼ਚਿਤ ਕਰਦਾ ਹੈ ਜਿਸ ਰਾਹੀਂ ਉਹ ਮਾਨਸਿਕ ਤੌਰ 'ਤੇ ਆਪਣੇ ਆਪ ਨੂੰ ਸੁਖੀ ਮਹਿਸੂਸ ਕਰ ਸਕੇ। ਅਜਿਹੇ ਕਲਪਨਾ ਬਿੰਦੂਆਂ ਰਾਹੀਂ ਤੀਖਣ-ਬੁੱਧੀ ਵਾਲੇ ਵਿਅਕਤੀ ਉਪਦੇਸ਼ ਦਿੰਦੇ ਹਨ, ਸਾਹਿਤ ਰਚਦੇ ਹਨ ਜਾਂ ਆਪਣੇ ਵਿਸ਼ੇਸ਼ ਸਿਧਾਂਤ ਪ੍ਰਚਲਤ ਕਰਦੇ ਹਨ ਜਿਸ ਵਿਚ ਕੀਤੀ ਗਈ ਉਤਮ ਕਲਪਨਾ ਦੇ ਬਲ ਰਾਹੀਂ ਜਨ ਸਾਧਾਰਨ ਸ਼ਾਂਤੀ ਮਹਿਸੂਸ ਕਰਦਾ ਹੈ। ਅਜਿਹੇ ਸਾਹਿਤਕ ਉਪਦੇਸ਼ ਕਈ ਵਾਰ ਮਨੁੱਖ ਉਪਰ ਗੈਬੀ ਸ਼ਕਤੀ ਵਾਂਗ ਕੰਮ ਕਰਦੇ ਹਨ। ਇਸ ਨਾਲ ਉਹ ਆਪਣੇ ਆਪ ਨੂੰ ਸੰਤੁਸ਼ਟ ਮਹਿਸੂਸ ਕਰਦਾ ਹੈ। ਅਜਿਹਾ ਉਪਦੇਸ਼ ਕਿਸੇ ਅਲੌਕਿਕ ਸ਼ਕਤੀ ਦਾ ਸਿਰਜਿਆ ਨਹੀਂ ਹੁੰਦਾ। ਇਸ ਵਿਚ ਵਿਸ਼ਾਲ ਜੀਵਨ ਅਨੁਭਵ ਨੂੰ ਅਜਿਹੇ ਮਾਧਿਅਮ ਰਾਹੀਂ ਪ੍ਰਗਟ ਕੀਤਾ ਜਾਂਦਾ ਹੈ ਕਿ ਉਹ ਆਉਣ ਵਾਲੀਆਂ ਸਦੀਆਂ ਤਕ ਮਨੁੱਖੀ ਜੀਵਨ ਦਾ ਮਾਰਗ ਦਰਸ਼ਨ ਬਣ ਸਕੇ। ਅਜਿਹੇ ਸਾਹਿਤਕ ਬਿੰਦੂਆਂ ਵਿਚ ਸਮਾਜਕ ਧੁਰੀ ਅਤੇ ਇਸ ਧੁਰੀ ਦੁਆਲੇ ਸਮਾਜ ਦਾ ਪ੍ਰਮਾਤਮਾ ਯਾਤਰਾ ਵਰਗੇ ਸੰਕਲਪਾਂ ਵਿਚ ਅਡਿਗ ਵਿਸਵਾਸ਼ ਹੋ ਜਾਂਦਾ ਹੈ। ਇਸ ਲਈ ਇਹ ਜੀਵਨ ਦੇ ਚੱਕਰ ਵਿਚ ਕਲਪਿਤ ਗਰੀਜ਼ ਦਾ ਕੰਮ ਕਰਦਾ ਹੈ।

ਮਨੁੱਖ ਤੋਂ ਬਿਨਾਂ ਪਸ਼ੂ ਪੰਛੀ ਵੀ ਸੰਸਾਰ ਵਿਚ ਵਿਚਰਦੇ ਹਨ। ਉਨ੍ਹਾਂ ਨੂੰ ਕਿਸੇ ਹੋਰ ਸ਼ਕਤੀ ਅਤੇ ਯਾਤਰਾ ਆਦਿ ਵਿਚ ਵਿਸਵਾਸ਼ ਰੱਖਣ ਦੀ ਲੋੜ ਨਹੀਂ ਕਿਉਂਕਿ ਉਹ ਮਨੁੱਖ ਵਾਂਗ ਆਪਣੇ ਜੀਵਨ ਵਿਚ ਕਲਪਨਾ ਨਹੀਂ ਕਰ ਸਕਦੇ। ਮੌਸਮ ਦੀ ਬਦਲੀ ਕਾਰਨ ਕੂੰਜਾਂ ਪਹਾੜੀ ਇਲਾਕਿਆਂ ਤੋਂ ਮੈਦਾਨੀ ਇਲਾਕਿਆਂ ਵਿਚ ਆਉਂਦੀਆਂ ਹਨ। ਇਹ ਉਨ੍ਹਾਂ ਦੀ ਸਰੀਰਕ ਲੋੜ ਹੈ। ਇਸ ਪਿੱਛੇ ਅਦਭੁਤ ਸੰਸਾਰ ਵਿਚ ਸੁਖ ਮਾਨਣ ਦੀ ਇੱਛਾ ਕੰਮ ਨਹੀਂ ਕਰਦੀ। ਪ੍ਰੰਤੂ ਮਨੁੱਖ ਜਦ ਅਜਿਹੀ ਯਾਤਰਾ ਕਰਦਾ ਹੈ ਤਾਂ ਉਸ ਨੂੰ ਅਦਭੁਤ ਸੰਸਾਰ ਨਾਲ ਜੋੜ ਕੇ ਆਤਮਿਕ ਬਣਾ ਦਿੰਦਾ ਹੈ।

ਹਰ ਮਨੁੱਖ ਆਪਣੀ ਜ਼ਿੰਦਗੀ ਵਿਚ ਕੇਵਲ ਨੈਤਿਕ ਕੰਮ ਨਹੀਂ ਕਰਦਾ, ਕਈ ਵਾਰ ਉਸ ਦੁਆਰਾ ਕੀਤੇ ਅਨੈਤਿਕ ਕੰਮ ਸਵੈ-ਪਛਤਾਵੇ ਦਾ ਸ਼ਿਕਾਰ ਬਣਾ ਦਿੰਦੇ ਹਨ। ਸਵੈ-ਪਛਤਾਵੇ ਦਾ ਸ਼ਿਕਾਰ ਹੋਇਆ ਮਨੁੱਖ ਮਾਨਸਿਕ ਦਵੰਦ ਵਿਚ ਫਸ ਜਾਂਦਾ ਹੈ। ਪਛਤਾਵਾ ਮਨੁੱਖੀ ਜੀਵਨ ਪ੍ਰਤੀ ਉਸ ਦੀ ਉਸਾਰੂ ਸੋਚ ਵਿਚ ਖੜੋਤ ਲੈ ਆਉਂਦਾ ਹੈ। ਮਾਨਸਿਕ ਸ਼ਾਂਤੀ ਤੋਂ ਬਿਨਾਂ ਕੋਈ ਵੀ ਮਨੁੱਖ ਪ੍ਰਬਲ ਸੋਚ ਨੂੰ ਉਜਾਗਰ ਨਹੀਂ ਕਰ ਸਕਦਾ। ਇਸ ਲਈ ਉਸ ਕੋਲ ਸਿਰਫ ਇਕ ਹੀ ਸਾਧਨ ਰਹਿ ਜਾਂਦਾ ਹੈ ਜਿਸ ਰਾਹੀਂ ਉਹ ਮਾਨਸਿਕ ਸੰਤੁਸ਼ਟੀ ਹਾਸਲ ਕਰਨ ਦਾ ਯਤਨ ਕਰਦਾ ਹੈ। ਇਹ ਹੈ ਅਧਿਆਤਮਿਕ ਰਹੱਸ ਵਿਚ ਵਿਸਵਾਸ਼। ਇਹ ਵਿਸਵਾਸ਼ ਉਸ ਮਨੁੱਖ ਲਈ ਲਾਭਕਾਰੀ ਸਿੱਧ ਹੁੰਦਾ ਹੈ ਜਿਸ ਕੋਲ ਕੋਈ ਵਿਗਿਆਨਕ ਆਧਾਰ ਨਾ ਹੋਵੇ। ਇਸ ਵਿਸਵਾਸ਼ ਦੇ ਆਧਾਰ 'ਤੇ ਹੀ ਉਹ ਆਪਣੇ ਮਨ ਵਿਚ ਅਧਿਆਤਮਕ ਰਹੱਸ ਦਾ ਵਾਸਾ ਕਰ ਕੇ ਮਾਨਸਿਕ ਦਵੰਦ ਤੋਂ ਛੁਟਕਾਰਾ ਪਾਉਣ ਦਾ ਯਤਨ ਕਰਦਾ ਹੈ। ਤੀਰਥ ਯਾਤਰਾ ਵੀ ਇਕ ਅਜਿਹਾ ਹੀ ਵਿਸਵਾਸ਼ ਦੇ ਸਹਾਰੇ ਉਪਰ ਖਲੋਤਾ ਸੰਕਲਪ ਹੈ।

ਅਸੀਂ ਆਖ ਸਕਦੇ ਹਾਂ ਕਿ ਤੀਰਥ ਯਾਤਰਾ ਦਾ ਕਲਪਨਾ ਬਿੰਦੂ ਸੰਸਕਾਰਾਂ ਦੇ ਆਧਾਰ ਉਤੇ ਵਿਸਵਾਸ਼ ਦਾ ਰੂਪ ਧਾਰਨ ਕਰ ਚੁੱਕਿਆ ਹੈ ਜਿਸ ਕਾਰਨ ਮਨੁੱਖ ਆਪਣੇ ਕੀਤੇ ਹੋਏ ਅਨੈਤਿਕ ਕੰਮਾਂ ਤੋਂ ਛੁਟਕਾਰਾ ਪਾਉਣ ਦੀ ਸੋਚ ਰਖਦਾ ਹੈ। ਪ੍ਰੰਤੂ ਇਹ ਕੇਵਲ ਮਾਨਸਿਕ ਆਧਾਰ ਉਪਰ ਹੀ ਸੋਚ ਨੂੰ ਬਦਲ ਕੇ ਸ਼ਾਂਤੀ ਦਿੰਦਾ ਹੈ ਪਰ ਜੇ ਦੇਖਿਆ ਜਾਵੇ, ਕੋਈ ਵੀ ਮਹਾਨਤਾ ਰੱਖਣ ਵਾਲੀ ਤੀਰਥ ਯਾਤਰਾ ਦਾ ਮਨੁੱਖ ਨੂੰ ਸਮਾਜਕ ਸੰਸਾਰ ਦੇ ਰੂਪ ਵਿਚ ਗਿਆਨ ਨਹੀਂ ਤਾਂ ਉਹ ਉਸ ਨੂੰ ਕੋਈ ਲਾਭ ਨਹੀਂ ਦਿੰਦੀ ਕਿਉਂਕਿ ਇਸ ਪਿਛੇ ਸਮਾਜ ਦੀ ਸਹਿਮਤੀ ਕੰਮ ਨਹੀਂ ਕਰ ਰਹੀ ਹੁੰਦੀ ਅਤੇ ਮਾਨਸਿਕ ਤੌਰ ਉਪਰ ਮਨੁੱਖ ਇਸ ਤੋਂ ਅਪ੍ਰਭਾਵਿਤ ਰਹਿ ਜਾਂਦਾ ਹੈ।

---

## ਸਹਾਇਤਾ

ਦਵਿੰਦਰ ਸਿੰਘ ਇਬਰਾਹੀਮਪੁਰ ਤਹਿ: ਗੜ੍ਹਸ਼ੰਕਰ ਵਲੋਂ ਆਪਣੀ ਭਤੀਜੀ ਮਨਿੰਦਰ ਦੇ ਜਨਮ ਤੇ 30 ਰੁਪੈ ਵਿਗਿਆਨਕ ਵਿਚਾਰ ਦੀ ਸਹਾਇਤਾ ਲਈ ਭੇਜੇ ਗਏ।

# ਹੜ੍ਹਾਂ ਦਾ ਸਿਹਤ ਤੇ ਅਸਰ ਅਤੇ ਬਚਾਅ ਦੇ ਉਪਾਅ

ਪਿਛਲੇ ਦਿਨਾਂ ਵਿਚ ਉੱਤਰੀ ਭਾਰਤ ਵਿਚ ਆਏ ਹੜ੍ਹਾਂ ਨੇ ਪੰਜਾਬ ਨੂੰ ਬਹੁਤ ਬੁਰੀ ਤਰ੍ਹਾਂ ਪ੍ਰਭਾਵਤ ਕੀਤਾ ਹੈ। ਪੰਜਾਬ ਦੇ ਲੋਕਾਂ ਦੀ ਵੱਡੀ ਗਿਣਤੀ ਇਸ ਪਾਣੀ ਦੀ ਲਪੇਟ ਵਿਚ ਆਈ ਹੈ ਅਤੇ ਜਾਨ ਮਾਲ ਦਾ **ਨੁਕਸਾਨ** ਉਠਾਉਣਾ ਪਿਆ ਹੈ। ਪਾਣੀ ਦੇ ਇਸ ਸਿੱਧੇ (ਮਾਰੂ) **ਅਸਰ** ਤੋਂ ਬੱਚਣ ਤੋਂ ਬਾਅਦ ਬਹੁਤ ਸਾਰੀ ਗਿਣਤੀ ਵਿਚ ਲੋਕ ਘਰੋਂ ਬੇਘਰ ਹੋਏ, ਪਾਣੀ ਦੀ ਇਸ ਕਰੋਪੀ ਦੇ ਟਲ ਜਾਣ ਦੀ ਉਡੀਕ ਕਰ ਰਹੇ ਹਨ। ਅਜਿਹੇ ਹਾਲਾਤ ਬਹੁਤ ਸਾਰੀਆਂ ਬੀਮਾਰੀਆਂ ਨੂੰ ਲੋਕਾਂ ਵਿਚ ਫੈਲਾਉਣ ਦਾ ਕਾਰਣ ਬਣ ਸਕਦੇ ਹਨ। ਅਸੀਂ ਅਜਿਹੀਆਂ ਬੀਮਾਰੀਆਂ ਨੂੰ ਫੈਲਣ ਦੇ ਕਾਰਣ ਅਤੇ ਉਹਨਾਂ ਤੋਂ ਬਚਾਅ ਦੇ ਤਰੀਕਿਆਂ ਨੂੰ ਲੋਕਾਂ ਨਾਲ ਸਾਂਝਾ ਕਰਨਾ ਚਾਹਵਾਂਗੇ ਤਾਂ ਕਿ ਲੋਕ ਬੀਮਾਰੀਆਂ ਦੇ ਇਹਨਾਂ ਖਤਰਿਆਂ ਤੋਂ ਬਚਾਅ ਲਈ ਉਪਰਾਲੇ ਕਰ ਸਕਣ।

## ਪਾਣੀ ਰਾਹੀਂ ਫੈਲਣ ਵਾਲੀਆਂ ਬੀਮਾਰੀਆਂ :

ਵੱਡੇ ਪੈਮਾਨੇ ਤੇ ਖੜੋਤਾ ਹੋਇਆ ਪਾਣੀ ਕਈ ਤਰ੍ਹਾਂ ਦੇ ਜਰਮਾਂ ਨੂੰ ਵੱਧਣ ਫੁਲਣ ਵਿਚ ਮਦਦ ਦੇਂਦਾ ਹੈ। ਇਸਦੇ ਨਾਲ ਹੀ ਇਸ ਪਾਣੀ ਦੇ ਜ਼ਮੀਨ ਵਿਚ ਰਸਣ ਨਾਲ ਜ਼ਮੀਨ ਹੇਠਲੇ ਪਾਣੀ ਦੀ ਸਤਹ ਉਪਰ ਉੱਠ ਆਉਂਦੀ ਹੈ ਅਤੇ ਜ਼ਮੀਨ ਹੇਠਲਾ ਪਾਣੀ ਵੀ ਦੂਸ਼ਿਤ ਹੋ ਜਾਂਦਾ ਹੈ। ਇਸ ਤਰ੍ਹਾਂ ਧਰਤੀ ਦੇ ਪਾਣੀ ਨੂੰ ਵੱਖ-ਵੱਖ ਤਹਿਆਂ ਵਿਚ ਗੁਜ਼ਰਨ ਨਾਲ ਪੁਣ ਕੇ ਸਾਫ਼ ਕਰ ਸਕਣ ਦੀ ਸ਼ਕਤੀ ਟੁੱਟ ਜਾਂਦੀ ਹੈ। ਸੋ ਇਸ ਤਰ੍ਹਾਂ ਜ਼ਮੀਨ ਹੇਠਲੇ ਪਾਣੀ (ਨਲਕੇ ਆਦਿ) ਦੇ ਸਾਫ਼ ਹੋਣ ਤੇ ਵੀ ਭਰੋਸਾ ਨਹੀਂ ਕੀਤਾ ਜਾ ਸਕਦਾ। ਇਹ ਪਾਣੀ ਜਦ ਪੀਣ ਲਈ ਵਰਤਿਆ ਜਾਂਦਾ ਹੈ ਤਾਂ ਹੈਜ਼ਾ, ਦਸਤ, ਮਰੋੜੇ ਆਦਿ ਬੀਮਾਰੀਆਂ ਨੂੰ ਫੈਲਾਉਣ ਦਾ ਕਾਰਣ ਬਣਦਾ ਹੈ। ਕੁਝ ਸਮੇਂ ਬਾਅਦ ਮਿਆਦੀ ਬੁਖਾਰ ਅਤੇ ਪੀਲੀਆ ਆਦਿ ਬੀਮਾਰੀਆਂ ਵੀ ਵੱਡੀ ਗਿਣਤੀ ਵਿਚ ਲੋਕਾਂ ਨੂੰ ਆਪਣਾ ਸ਼ਿਕਾਰ ਬਣਾਉਂਦੀਆਂ ਹਨ। ਇਹ ਬਿਮਾਰੀਆਂ ਜੇ ਸਮੇਂ ਸਿਰ ਡਾਕਟਰੀ ਸਹਾਇਤਾ ਪ੍ਰਾਪਤ ਨਾ ਹੋਏ ਤਾਂ ਜਾਨ ਲੇਵਾ ਸਾਬਤ ਹੋ ਸਕਦੀਆਂ ਹਨ।

## ਮੱਛਰ ਰਾਹੀਂ ਫੈਲਣ ਵਾਲੀਆਂ ਬੀਮਾਰੀਆਂ :

ਖੜੋਤਾ ਹੋਇਆ ਅਤੇ ਹੌਲੀ ਹੌਲੀ ਵਗਦਾ ਪਾਣੀ ਮੱਛਰ ਦੇ ਪੈਦਾ ਹੋਣ ਲਈ ਮਦਦਗਾਰ ਸਾਬਤ ਹੁੰਦਾ ਹੈ। ਇਸ ਨਾਲ ਮਲੇਰੀਆ ਬੁਖਾਰ ਹੋਣ ਦੀਆਂ ਸੰਭਾਵਨਾਵਾਂ ਬਹੁਤ ਵਧ ਜਾਂਦੀਆਂ ਹਨ। ਹੜ੍ਹਾਂ ਦੇ ਪਾਣੀ ਦੀ ਮਾਰ ਤੋਂ ਤਿੰਨ ਕੁ ਹਫ਼ਤੇ ਬਾਅਦ ਇਸ ਬੀਮਾਰੀ ਦੇ ਵੱਡੇ ਪੈਮਾਨੇ ਤੇ ਫੈਲਣ ਦੀਆਂ ਸੰਭਾਵਨਾਵਾਂ ਹੁੰਦੀਆ ਹਨ। ਇਹ ਬੀਮਾਰੀ ਖੂਨ ਦੇ ਲਾਲ ਕਣਾਂ ਨੂੰ ਨਸ਼ਟ ਕਰਦੀ ਹੋਈ ਸ਼ਰੀਰ ਨੂੰ ਬਹੁਤ ਨਿਤਾਣਾ ਬਣਾ ਦਿੰਦੀ ਹੈ। ਇਸਦੀ ਗੰਭੀਰ ਕਿਸਮ ਜਾਨ ਲੇਵਾ ਵੀ ਸਾਬਤ ਹੋ ਸਕਦੀ ਹੈ।

ਮਲੇਰੀਏ ਤੋਂ ਇਲਾਵਾ ਮੱਛਰ ਕੁਝ ਹੋਰ ਵੀ ਬੀਮਾਰੀਆਂ ਫੈਲਾਉਣ ਦਾ ਕਾਰਣ ਬਣ ਸਕਦੇ ਹਨ। ਕਈ ਛੋਟੇ ਛੋਟੇ ਜਰਮ (ਵਾਇਰਸ) ਮੱਛਰ ਰਾਹੀਂ ਇਕ ਤੋਂ ਦੂਜੇ ਮਨੁੱਖ ਤੱਕ ਫੈਲਦੇ ਹਨ ਅਤੇ ਬੁਖਾਰ ਫੈਲਾਉਣ ਦਾ ਕਾਰਨ ਬਣਦੇ ਹਨ ਜਿਵੇਂ ਕਿ ਡੇਂਗੂ ਬੁਖਾਰ ਆਦਿ। ਸੋ ਅਜਿਹੇ ਬੁਖਾਰ ਵੀ ਇਹਨਾਂ ਸਮਿਆਂ ਵਿਚ ਮਹਾ-ਮਾਰੀਆਂ ਦੇ ਰੂਪ ਵਿਚ ਫੈਲ ਸਕਦੇ ਹਨ।

## ਚਮੜੀ ਦੇ ਰੋਗ :

ਪਾਣੀ ਵਿਚ ਗੰਦਗੀ ਦੇ ਫੈਲ ਜਾਣ ਕਰਕੇ ਇਹ ਪਾਣੀ ਸ਼ਰੀਰ ਦੀ ਚਮੜੀ ਉਤੇ ਜਰਮਾਂ ਦਾ ਕਾਰਨ ਬਣ ਜਾਂਦਾ ਹੈ। ਅਤੇ ਇਸ ਨਾਲ ਫੋੜੇ, ਫਿਨਸੀਆਂ ਦੇ ਰੂਪ ਵਿਚ ਚਮੜੀ ਦੀਆਂ ਬੀਮਾਰੀਆਂ ਵੇਖਣ ਨੂੰ ਮਿਲਦੀਆਂ ਹਨ। ਇਸ ਤੋਂ ਇਲਾਵਾ ਚਮੜੀ ਨੂੰ ਖਾਰਸ਼ ਆਦਿ ਦੀ ਬੀਮਾਰੀ ਵੀ ਹੋ ਸਕਦੀ ਹੈ।

## ਬੀਮਾਰੀਆਂ :

ਪਾਣੀ ਦੀ ਭਰਮਾਰ ਕੀੜੇ ਪਤੰਗਿਆਂ ਨੂੰ ਬਾਹਰ ਕੱਢ ਦੇਂਦੀ ਹੈ। ਕੀੜਿਆਂ, ਸੱਪਾਂ ਆਦਿ ਦੇ ਡੰਗਨ ਨਾਲ ਮਨੁੱਖੀ ਦੁੱਖ ਵਿਚ ਵਾਧਾ ਹੋ ਸਕਦਾ ਹੈ। ਮਰੇ ਹੋਏ ਪਸ਼ੂਆਂ ਦੀਆਂ ਲਾਸ਼ਾਂ ਦਾ ਗਲਣਾ ਸੜਣਾ ਕਈ ਤਰਾਂ ਦੇ ਜਰਮਾਂ ਨੂੰ



ਜਨਮ ਦੇਂਦਾ ਹੈ। ਮਰੋੜ, ਦਸਤ, ਹੈਜਾ ਆਦਿ ਬੀਮਾਰੀਆਂ ਨੂੰ ਫੈਲਾਉਣ ਦਾ ਇਕ ਕਾਰਣ ਵੀ ਬਣ ਸਕਦਾ ਹੈ।

ਬਦਲਦੇ ਮੌਸਮ ਅਤੇ ਆ ਰਹੀ ਸਰਦੀ ਦੀ ਰੁੱਤ ਦੇ ਕਾਰਨ ਸਾਹ ਦੀਆਂ ਬੀਮਾਰੀਆਂ (ਛਾਤੀ ਦੇ ਰੋਗ) ਦੀਆਂ ਬਹੁਲਤਾ ਦੀਆਂ ਸੰਭਾਵਨਾਵਾਂ ਨੂੰ ਵੀ ਰੱਦ ਨਹੀਂ ਕੀਤਾ ਜਾ ਸਕਦਾ।

ਇਸ ਤੋਂ ਇਲਾਵਾ ਘਰੋਂ ਬੇਘਰ ਹੋਣ ਨਾਲ ਅਤੇ ਖ਼ੁਰਾਕ ਦੀ ਘਾਟ ਕਾਰਨ। ਖ਼ੁਰਾਕ ਦੀ ਘਾਟ ਆਪਣੇ ਆਪ ਵਿਚ ਰੋਗ ਦੇ ਰੂਪ ਵਿਚ ਕਾਫੀ ਵੱਡੀ ਗਿਣਤੀ ਵਿਚ ਲੋਕਾਂ ਨੂੰ ਖਾਸ ਕਰਕੇ ਬੱਚਿਆਂ ਨੂੰ ਪ੍ਰਭਾਵਿਤ ਕਰੇਗੀ। ਖ਼ੁਰਾਕ ਦੀ ਘਾਟ ਨਾਲ ਵੈਸੇ ਵੀ ਸਰੀਰ ਦੀ ਬੀਮਾਰੀਆਂ ਦਾ ਟਾਕਰਾ ਕਰ ਸਕਣ ਦੀ ਤਾਕਤ ਨੂੰ **ਸੱਟ ਵੱਜਦੀ** ਹੈ ਅਤੇ ਇਸ ਨਾਲ ਹਰ ਤਰ੍ਹਾਂ ਦੀਆਂ ਬੀਮਾਰੀਆਂ ਮਨੁੱਖ ਨੂੰ ਆਮ ਹਾਲਤਾਂ ਨਾਲੋਂ ਜਿਆਦਾ ਛੇਤੀ ਢਾਅ ਲੈਂਦੀਆਂ ਹਨ।

## ਬਚਣ ਦੇ ਉਪਾਅ :

ਇਹਨਾਂ ਬੀਮਾਰੀਆਂ ਤੋਂ ਬਚਾਅ ਲਈ ਜਿਹਨਾਂ ਗੱਲਾਂ ਦਾ ਧਿਆਨ ਰੱਖਣ ਦੀ ਲੋੜ ਹੈ ਉਹ ਇਸ ਪ੍ਰਕਾਰ ਹਨ :-

## ਪੀਣ ਲਈ ਸਾਫ ਪਾਣੀ ਦਾ ਪ੍ਰਬੰਧ :

ਅਸੀਂ ਦੇਖਿਆ ਹੈ ਕਿ ਦੂਸ਼ਿਤ ਪਾਣੀ ਬਹੁਤ ਸਾਰੀਆਂ ਬੀਮਾਰੀਆਂ ਦਾ ਕਾਰਨ ਬਣਦਾ ਹੈ। ਅਜਿਹੇ ਮੌਕਿਆਂ ਤੇ ਪੀਣ ਵਾਲੇ ਪਾਣੀ ਦੀ ਸ਼ੁਧਤਾ ਨੂੰ ਯਕੀਨੀ ਬਣਾਉਣ ਦਾ ਸਭ ਤੋਂ ਵਧੀਆ ਤਰੀਕਾ ਹੈ ਕਿ ਪਾਣੀ ਉਬਾਲ ਕੇ ਫਿਰ ਠੰਡਾ ਕਰਕੇ ਪੀਤਾ ਜਾਵੇ। ਇਸ ਗੱਲ ਦਾ ਵੀ ਖਿਆਲ ਰਖਣਾ ਬਣਦਾ ਹੈ ਕਿ ਜ਼ਮੀਨ ਹੇਠਲਾ ਪਾਣੀ ਵੀ ਪੀਣ ਦੇ ਯੋਗ ਨਹੀਂ ਹੈ ਅਤੇ ਉਸ ਨੂੰ ਵੀ ਸਾਫ ਕਰਨਾ ਅਤਿ ਜ਼ਰੂਰੀ ਹੈ।

ਪਾਣੀ ਨੂੰ ਪੀਣ ਦੇ ਯੋਗ ਬਨਾਉਣ ਦਾ ਦੂਸਰਾ ਤਰੀਕਾ ਹੈ ਪੀਣ ਵਾਲੇ ਪਾਣੀ ਵਿਚ ਕਲੋਰੀਨ ਦੀਆਂ ਗੋਲੀਆਂ ਦੀ ਵਰਤੋਂ। ਇਹ ਗੋਲੀਆਂ ਭੰਡਾਰ ਕੀਤੇ ਪਾਣੀ ਵਿਚ ਪਾਉਣ ਨਾਲ ਜਰਮਾਂ ਦਾ ਨਾਸ਼ ਕੀਤਾ ਜਾ ਸਕਦਾ ਹੈ ਅਤੇ ਇਸ ਤਰ੍ਹਾਂ ਪਾਣੀ ਨੂੰ ਯੋਗ ਬਣਾਇਆ ਜਾ ਸਕਦਾ ਹੈ।

ਜਿੱਥੇ ਕਿਤੇ ਖੂਹਾਂ ਦਾ ਪਾਣੀ ਪੀਣ ਲਈ ਵਰਤਿਆ ਜਾਂਦਾ ਹੈ ਉਥੇ ਖੂਹਾਂ ਵਿਚ ਬਲੀਚਿੰਗ ਪਾਊਡਰ ਪਾਉਣ ਨਾਲ ਉਸ ਪਾਣੀ ਨੂੰ ਵੀ ਪੀਣ ਦੇ ਯੋਗ ਬਣਾਇਆ ਜਾ ਸਕਦਾ ਹੈ।

## ਬਚਾਅ ਦੇ ਟੀਕੇ :

ਹੈਜ਼ੇ ਅਤੇ ਮਿਆਦੀ ਬੁਖਾਰ ਵਰਗੀਆਂ ਬਿਮਾਰੀਆਂ ਤੋਂ ਬਚਾਅ ਲਈ ਟੀਕੇ ਵੀ ਮਿਲਦੇ ਹਨ ਪਰ ਟੀਕਿਆਂ ਰਾਹੀਂ ਖਾਸ ਕਰ ਜਦੋਂ ਵਬਾਅ ਫੈਲ ਜਾਏ - ਕੋਈ ਬਹੁਤਾ ਫਾਇਦਾ ਨਹੀਂ ਹੁੰਦਾ। ਇਸ ਲਈ ਸਾਫ ਪਾਣੀ ਦਾ ਪ੍ਰਯੋਗ ਹੀ ਇਹਨਾਂ ਬੀਮਾਰੀਆਂ ਤੋਂ ਬਚਣ ਦਾ ਕਾਰਗਰ ਤਰੀਕਾ ਹੈ।

ਜਦ ਹੈਜ਼ਾ, ਦਸਤ ਆਦਿ ਦੀਆਂ ਬਿਮਾਰੀਆਂ ਹੋ ਜਾਣ ਤਾਂ ਤੁਰੰਤ ਸਹਾਇਤਾ ਦੇ ਤੌਰ ਤੇ-ਸ਼ਰੀਰ ਵਿਚਲੇ ਪਾਣੀ ਦੇ ਨੁਕਸ਼ਾਨ ਨੂੰ ਪੂਰਾ ਕਰਨ ਲਈ-ਥੋੜਾ ਲੂਣ ਅਤੇ ਖੰਡ ਵਾਲਾ ਪਾਣੀ ਜੇ ਹੋ ਸਕੇ ਤਾਂ ਨਿੰਬੂ ਪਾਕੇ (ਸ਼ਿਕੰਜਵੀ) ਮਰੀਜ਼ ਨੂੰ ਦਿੰਦੇ ਰਹਿਣਾ ਚਾਹੀਦਾ ਹੈ। ਇਸ ਨਾਲ ਮਰੀਜ਼ ਦੇ ਸ਼ਰੀਰ ਵਿਚਲੇ ਪਾਣੀ ਨੂੰ ਘਟਣ ਤੋਂ ਬਚਾਇਆ ਜਾ ਸਕਦਾ ਹੈ।

## ਮੱਛਰ ਤੋਂ ਬਚਾਅ :

ਦੂਸ਼ਿਤ ਪਾਣੀ ਤੋਂ ਬਾਅਦ ਇਸ ਵਿਚ ਪੈਦਾ ਹੋਣ ਵਾਲਾ ਮੱਛਰ ਹੈ ਬਹੁਤ ਸਾਰੀਆਂ ਬੀਮਾਰੀਆਂ ਨੂੰ ਫੈਲਾਉਣ ਦਾ ਕਾਰਣ ਬਣਦਾ ਹੈ। ਇਸ ਮੱਛਰ ਨੂੰ ਪੈਦਾ ਹੋਣ ਤੋਂ ਰੋਕਣ ਲਈ ਹੋਰ ਤਰੀਕੇ ਅਪਨਾਉਣੇ ਚਾਹੀਦੇ ਹਨ। ਮੱਛਰ ਪਾਣੀ ਦੀ ਸਤਹ ਤੇ ਆਂਡੇ ਦਿੰਦਾ ਹੈ ਅਤੇ ਫਿਰ ਲਾਰਵਾ ਅਤੇ ਪੀਊਪਾਂ ਸਟੇਜਾਂ ਰਾਹੀਂ ਗੁਜਰ ਕੇ ਪੂਰਾ ਮੱਛਰ ਬਣਦਾ ਹੈ। ਲਾਰਵਾ ਸਟੇਜ ਦੌਰਾਨ ਇਸ ਨੂੰ ਮਾਰ ਕੇ ਮੱਛਰਾਂ ਦੇ ਪੈਦਾ ਹੋਣ ਤੇ ਰੋਕ ਲਾਈ ਜਾ ਸਕਦੀ ਹੈ। ਇਸ ਮੰਤਵ ਲਈ ਪਾਣੀ ਦੀ ਸਤਹ ਤੇ ਕਿਸੇ ਤੇਲ ਦੀ ਸਤਹ ਬਨਾਉਣਾ ਜਰੂਰੀ ਹੈ। ਇਸ ਕੰਮ ਲਈ ਸਪੈਸ਼ਲ ਤੇਲ ਵੀ ਵਰਤਿਆ ਜਾਂਦਾ ਹੈ ਪਰ ਜੇ ਇਹ ਤੇਲ ਨਾ ਵੀ ਮਿਲ ਸਕਦਾ ਹੋਵੇ ਤਾਂ ਕਿਸੇ ਤਰ੍ਹਾਂ ਦਾ ਤੇਲ-ਜਿਵੇਂ ਇੰਜਣ ਦਾ ਸੜਿਆ ਹੋਇਆ ਤੇਲ ਆਦਿ ਵੀ ਇਸ ਕੰਮ ਲਈ ਵਰਤਿਆ ਜਾ ਸਕਦਾ ਹੈ। ਅਜਿਹੀਆਂ ਹਾਲਤਾਂ ਵਿਚ ਮੱਛਰ ਦੀ ਰੋਕਥਾਮ ਦਾ ਇਹ ਸਭ ਤੋਂ ਕਾਰਗਰ ਤਰੀਕਾ ਹੈ।

ਹੱਡ ਬੀਤੀਆਂ-ਜੱਗ ਬੀਤੀਆਂ

## ਨਹੀਂ ਜਾਣਾ, ਮੈਂ ਮੇਲੇ ਨੂੰ

-ਕੇਵਲ ਕ੍ਰਿਸ਼ਨ - ਤ੍ਰਨੀਰ

ਕਹਿੰਦੇ ਨੇ ਬੁਰਾਈ ਨੂੰ ਖਤਮ ਕਰਨ ਲਈ ਬੁਰੇ ਦੇ ਘਰ ਜਾਣਾ ਪੈਂਦਾ ਹੈ। ਇਹ ਸੋਚ ਕੇ ਮੈਂ ਅਤੇ ਮੇਰਾ ਇਕ ਹੋਰ ਤਰਕਸ਼ੀਲ ਸਾਥੀ, ਨੈਣਾ ਦੇਵੀ ਤੇ ਮੇਲੇ ਦੇ ਗਏ ਤਾਂ ਕਿ ਭੋਲੀ ਭਾਲੀ ਜਨਤਾ ਦੇ ਕਾਫਲਿਆਂ ਨੂੰ ਆਪਣਾ ਪੈਸਾ ਤੇ ਸਮਾਂ, ਇਨਾਂ ਮੇਲਿਆਂ ਤੇ ਨਸ਼ਟ ਕਰਨੋਂ ਰੋਕਿਆ ਜਾ ਸਕੇ। ਅਸੀਂ ਅਖੌਤੀ ਕੌਲਾਂ ਵਾਲੇ ਟੋਭੇ ਤੋਂ ਚੜਾਈ ਸ਼ੁਰੂ ਕੀਤੀ। ਥੋੜੀ ਦੇਰ ਬਾਅਦ ਸਾਨੂੰ ਕੁਝ ਖਾਣ ਪੀਣ ਦੀ ਇੱਛਾ ਹੋਈ। ਜਿਹੋ ਜਿਹੀ ਬੇਹੀ ਚਾਹ ਅਸੀਂ ਪੀਤੀ ਅਤੇ ਜਿਸ ਜਿਸ ਨੇ ਪਕੌੜੇ ਤੇ ਬਿਸਕੁਟ ਖਾਧੇ, ਉਸ ਨਾਲ 'ਮਾਈ ਦੀ ਕਿਰਪਾ ਨਾਲ' ਪੰਜ ਸੱਤ ਸੌ ਬੰਦਿਆਂ ਨੂੰ ਜਰੂਰ ਟੱਟੀਆਂ ਉਲਟੀਆਂ ਲਗ ਗਈਆਂ ਹੋਣਗੀਆਂ ਅਤੇ ਮੂੰਹ ਤਾਂ ਅਣਗਿਣਤ ਲੋਕਾਂ ਦੇ ਪੱਕੇ ਹੋਣਗੇ। ਨੈਣਾ ਦੇਵੀ ਪਹੁੰਚ ਕੇ ਅਧੀ ਰਾਤ ਲਈ ਕਮਰੇ ਦਾ ਇੰਤਜਾਮ ਕਰਨ ਲਗੇ। ਪਰ ਅਸੀਂ ਜਿੰਨੇ ਵੀ ਕਮਰੇ ਦੇਖੇ, ਹਰ ਕਮਰੇ ਦੇ ਬਾਹਰ ਸਾਡਾ ਟੱਟੀ, ਪਿਸ਼ਾਬ ਅਤੇ ਗੰਦਗੀ ਨੇ ਸਵਾਗਤ ਕੀਤਾ। ਪਰ ਅਸੀਂ ਇਕ ਕਮਰਾ ਲੈ ਕੇ ਮਰਦਿਆਂ ਨੇ ਅੱਕ ਚੱਬ ਹੀ ਲਿਆ। ਫਿਰ ਅਸੀਂ ਰਵਾਇਤ ਮੁਤਾਬਿਕ ਤਲਾਅ ਤੇ ਇਸ਼ਨਾਨ ਕਰਨ ਗਏ ਤਾਂ ਕਿ ਮੱਥਾ ਟੇਕ ਸਕੀਏ। ਪਰ ਜਿਹੋ ਜਿਹਾ ਚਿਪਚਿਪਾ ਅਤੇ ਸੜਿਆ ਪਾਣੀ ਤਲਾਅ ਦਾ ਸੀ, ਜੇ ਉਸ ਨਾਲ ਸਿਰਫ ਹਜਾਰ, ਦੋ ਹਜਾਰ ਬੰਦਿਆਂ ਦੇ ਖੁਰਕ ਹੋਵੇ ਤਾਂ ਇਹ 'ਮਾਤਾ ਦਾ ਚਮਤਕਾਰ ਨਹੀਂ'। ਤਾਂ ਹੋਰ ਕੀ ਹੈ ? ਅਸੀਂ ਦੋ ਰੁਪਏ ਦਾ ਪਾਣੀ ਦਾ ਪੀਪਾ (ਉਹ ਵੀ ਪੂਰਾ ਸਾਫ ਨਹੀਂ ਸੀ) ਲੈ ਕੇ ਨਾਹਤੇ। ਫਿਰ ਜਦੋਂ ਅਸੀਂ ਨਾਰੀਅਲ ਵਗੈਰਾ ਲੈ ਕੇ ਮੰਦਰ ਵਿਚ ਮੱਥਾ ਟੇਕਣ ਗਏ, ਤਾਂ ਪਾਖੰਡੀ ਪੁਜਾਰੀ ਸਾਡੇ ਮਗਰ ਆਏ। ਜਿਵੇਂ ਕੋਈ ਕੁੱਤਾ ਰੋਟੀ ਵਾਲੇ ਦੇ ਮਗਰ ਫਿਰਦਾ ਹੈ, ਤਾਂ ਕਿ ਉਹ ਸਾਡਾ ਨਾਰੀਅਲ ਕਬਜੇ 'ਚ ਲੈ ਸਕਣ। ਫਿਰ ਜਦੋਂ ਅਸੀਂ ਕਮਰੇ 'ਚ ਸੌਣ ਲਗੇ ਤਾਂ ਮੱਛਰਾਂ ਨੇ ਪੂਰਾ ਪਹਿਰਾ ਦਿਤਾ ਤਾਂ ਕਿ ਕੋਈ ਮਾਈ ਦਾ ਭਗਤ ਸਾਡੀ ਜੇਬ ਸਾਫ ਨਾ ਕਰ ਜਾਏ। ਸੁਭਾ ਉਠਣਸਾਰ ਅਸੀਂ ਭੱਜਣ ਦੀ ਕੀਤੀ। ਆਉਂਦੇ ਹੋਏ ਅਸੀਂ ਬੱਸ ਰਾਹੀਂ ਆਏ, ਪਰ ਜਿਵੇਂ ਭੇਡਾਂ ਬੱਕਰੀਆਂ ਵਾਂਗ ਬੱਸ ਭਰੀ ਸੀ ਅਤੇ ਖਤਰਨਾਕ ਮੋੜਾਂ ਤੇ ਵੀ ਅੰਨੇਵਾਹ ਭਜਾ ਰਹੇ ਸੀ, ਉਸ ਨਾਲ; ਸਾਨੂੰ ਧੁੜਕੂ ਲਗਾ ਰਿਹਾ ਕਿ ਸੀ ਆਏ ਸਾਲ ਵਾਂਗ ਮਾਈ ਸਾਨੂੰ ਵੀ ਆਪਣੇ ਕੋਲ ਨਾ ਬੁਲਾ ਲਵੇ। ਮੈਂ ਅਤੇ ਮੇਰੇ ਸਾਥੀ ਨੇ ਮੁੜਕੇ ਇਹੋ ਜੇਹੇ ਮੇਲਿਆਂ ਤੇ ਜਾਣ ਲਈ, ਤੋਬਾ ਕਰ ਦਿਤੀ।



---

ਨਿੱਜੀ ਸੰਪੂਰਣਤਾ ਲਈ ਸਭ ਤੋਂ ਵਧ ਉਸ ਮਹੌਲ ਨੂੰ ਬਦਲਣ ਦੀ ਲੋੜ ਹੁੰਦੀ ਹੈ, ਜਿਸ ਵਿਚ ਲੋਕ ਰਹਿ ਰਹੇ ਹੁੰਦੇ ਹਨ।

---

## ਚੋਰ ਵੱਡੇ ਕਿ 'ਭਗਵਾਨ' ?

ਸਾਡੇ ਲੋਕ ਅਕਸਰ ਆਪਣੀ ਸੁਰੱਖਿਆ ਲਈ ਪੱਥਰ ਦੀਆਂ ਮੂਰਤੀਆਂ ਨੂੰ ਭਗਵਾਨ ਮੰਨ ਕੇ ਪ੍ਰਾਰਥਨਾ ਕਰਦੇ ਹਨ ਪਰ ਇਹ 'ਭਗਵਾਨ' ਖੁਦ ਚੋਰਾਂ ਅੱਗੇ ਕਿੰਨਾ ਲਾਚਾਰ ਹੈ ਇਸਦਾ ਕੁਝ ਪਤਾ ਹਿੰਦੀ ਪਤ੍ਰਿਕਾ ਸਪਤਾਹਿਕ ਹਿੰਦੁਸਤਾਨ ਵਿਚ ਛਪੀ ਇਕ ਰਿਪੋਰਟ ਤੋਂ ਮਿਲਦਾ ਹੈ ਜਿਸ ਅਨੁਸਾਰ ਪਿਛਲੇ ਕੁਝ ਸਾਲਾਂ ਵਿਚ ਦੇਸ਼ ਵਿਚ 'ਭਗਵਾਨ' ਦੀਆਂ ਲਗਭਗ 4000 ਮੂਰਤੀਆਂ ਚੋਰੀ ਹੋਈਆਂ ਜੋ ਕਿ ਵਿਦੇਸ਼ਾਂ ਨੂੰ ਭੇਜ ਦਿਤੀਆਂ ਗਈਆਂ। ਅਜਾਦੀ ਤੋਂ ਬਾਅਦ ਹੁਣ ਤਕ ਮੰਦਰਾਂ ਅਤੇ ਅਜਾਇਬ ਘਰਾਂ ਵਿਚੋਂ ਗਾਇਬ ਕੀਤੀਆਂ ਜਾਣ ਵਾਲੀਆਂ ਮੂਰਤੀਆਂ ਦੀ ਸੰਖਿਆਂ 50,000 ਹੈ। ਇਸ ਤੋਂ ਮੂਰਤੀ ਚੋਰਾਂ ਅਤੇ ਸਮਗਲਰਾਂ ਦੀ ਕਾਰਜ ਕੁਸ਼ਲਤਾ ਦਾ ਪਤਾ ਚਲਦਾ ਹੈ। ਇਹ ਆਂਕੜੇ ਵੀ ਸਿਰਫ ਉਹਨਾਂ ਮੂਰਤੀਆਂ ਦੇ ਹੀ ਹਨ ਜਿੰਨਾਂ ਦੀ ਚੋਰੀ ਦਾ ਜ਼ਿਕਰ ਅਖਬਾਰਾਂ ਆਦਿ ਵਿਚ ਹੁੰਦਾ ਰਿਹਾ ਹੈ। ਜਿੰਨਾਂ ਦੀ ਚੋਰੀ ਜਾਹਿਰ ਨਹੀਂ ਹੋਈ ਉਹਨਾਂ ਦੀ ਸੰਖਿਆ ਦਾ ਤਾਂ ਕੋਈ ਪਤਾ ਹੀ ਨਹੀਂ।



ਕੈਂਪ ਆਦਿ ਦੇ ਇਲਾਕਿਆਂ ਵਿਚ ਮੱਛਰ ਮਾਰਨ ਵਾਲੀ ਦਵਾਈ (ਡੀ.ਡੀ.ਟੀ. ਬੀ.ਐਸ.ਸੀ. ਆਦਿ) ਦਾ ਛਿੜਕਾਉ ਕਰਵਾਉਣਾ ਚਾਹੀਦਾ ਹੈ। ਵਸੋਂ ਵਾਲਿਆਂ ਇਲਾਕਿਆਂ ਵਿਚ ਮੱਛਰ ਮਾਰਨ ਵਾਲੀਆਂ ਦਵਾਈਆਂ ਦਾ ਛਿੜਕਾਉ ਕਰਾਉਣਾ ਬਹੁਤ ਜਰੂਰੀ ਹੈ।

ਇਸ ਤੋਂ ਇਲਾਵਾ ਮੱਛਰ ਦੇ ਕੱਟਣ ਨਾਲ ਸ਼ਰੀਰ ਵਿਚ ਦਾਖਲ ਹੋਏ ਜਰਮਾਂ ਨੂੰ ਮਾਰਨ ਲਈ ਦਵਾਈਆਂ ਦੀ ਵਰਤੋਂ ਕੀਤੀ ਜਾ ਸਕਦੀ ਹੈ। ਖੂਨ ਵਿਚ ਇਹਨਾਂ ਦਵਾਈਆਂ ਦੀ ਮਾਤਰਾ ਮੱਛਰਾਂ ਦੇ ਕੱਟਣ ਨਾਲ ਦਾਖਲ ਹੋਣ ਵਾਲੇ ਜਰਮਾਂ ਨੂੰ ਉਸੇ ਸਮੇਂ ਮਾਰ ਕੇ ਵਧਣ ਫੁੱਲਣ ਤੋਂ ਰੋਕ ਦੇਂਦੀ ਹੈ ਅਤੇ ਇਸ ਤਰ੍ਹਾਂ ਬੀਮਾਰੀ ਹਮਲਾ ਨਹੀਂ ਕਰ ਸਕਦੀ। ਕਲੋਰੋਕਇਨ ਦੀ ਦਵਾਈ ਹਰ ਹਫਤੇ ਲੈਣ ਨਾਲ ਮਲੇਰੀਏ ਦੀ ਬੀਮਾਰੀ ਤੋਂ ਬਚਾਅ ਕੀਤਾ ਜਾ ਸਕਦਾ ਹੈ। ਉਮਰ ਮੁਤਾਬਕ ਇਸ ਦਵਾਈ ਦੀ ਖੁਰਾਕ ਲੈਣੀ ਚਾਹੀਦੀ ਹੈ। ਇਸ ਮੰਤਵ ਲਈ ਬਾਲਗ ਵਿਅਕਤੀ ਲਈ ਕਲੋਰੋਕੁਇਨ ਦੀ ਖੁਰਾਕ ਦੋ ਗੋਲੀਆਂ (300 ਮਿਲੀਗ੍ਰਾਮ) ਹੈ।

### ਹੋਰ ਬਿਮਾਰੀਆਂ ਤੋਂ ਬਚਾਅ :

ਹੋਰ ਬੀਮਾਰੀਆਂ ਦੇ ਬਚਾਅ ਲਈ ਜਿਵੇਂ ਕਿ ਦਮੜੀ ਦੀਆਂ ਬੀਮਾਰੀਆਂ-ਸ਼ਰੀਰ ਦੀ ਸਫਾਈ ਰੱਖਣੀ ਬਹੁਤ ਜਰੂਰੀ ਹੈ। ਭਾਵੇਂ ਕਿ ਅਜਿਹੀਆਂ ਹਾਲਤਾਂ ਵਿਚ ਇੰਜ ਕਰ ਸਕਣਾ ਬਹੁਤ ਹੀ ਔਖਾ ਕੰਮ ਹੈ ਪਰ ਫਿਰ ਵੀ ਹਰ ਸੰਭਵ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਸਾਬਣ ਆਦਿ ਦਾ ਪ੍ਰਯੋਗ ਕਰਕੇ ਸ਼ਰੀਰ ਦੀ ਸਫਾਈ ਰੱਖਣ ਵਲ ਧਿਆਨ ਦੇਣਾ ਚਾਹੀਦਾਹੈ

ਇਸ ਤੋਂ ਇਲਾਵਾ ਲੋੜੀਂਦੀ ਮਾਤਰਾ ਵਿਚ ਸ਼ਰੀਰ ਨੂੰ ਖੁਰਾਕ ਦਾ ਮਿਲਣਾ ਅਜਿਹੀਆਂ ਹਾਲਤਾਂ ਵਿਚ ਬਿਮਾਰੀਆਂ ਦਾ ਟਾਕਰਾ ਕਰਨ ਲਈ ਸ਼ਰੀਰ ਨੂੰ ਕਾਇਮ ਰੱਖਣ ਲਈ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ। ਸੋ ਅਜਿਹੇ ਸਮਿਆਂ ਵਿਚ ਖੁਰਾਕ ਦੀ ਸਪਲਾਈ ਦਾ ਯਕੀਨੀ ਬਨਾਉਣਾ ਬਹੁਤ ਜਰੂਰੀ ਹੈ।

### ਇਹ ਕੰਮ ਕੌਣ ਕਰੇ ?

ਅਜਿਹੇ ਸਮੇਂ ਵਿਚ ਕਿਸੇ ਵੀ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਹ ਲੋਕਾਂ ਦੀ ਇਸ ਮੁਸ਼ਕਲ ਵਿਚ ਮਦਦ ਕਰੇ ਅਤੇ ਲੋਕਾਂ ਦੀ ਅਸਲ ਰਹਿਨੁਮਾਈ ਕਰਦੀ ਹੋਈ ਉਨ੍ਹਾਂ ਨੂੰ ਰਾਹਤ ਪਹੁੰਚਾਵੇ।

ਪਰ ਪਿਛਲੇ ਦਿਨਾਂ ਵਿਚ ਅਸੀਂ ਦੇਖਿਆ ਹੈ ਕਿ ਸਰਕਾਰ ਕਿੰਨੀ ਕੁ ਹੱਦ ਤਕ ਲੋਕਾਂ ਦੀ ਮਦਦ ਲਈ ਪਹੁੰਚ ਸਕੀ ਹੈ। ਅਜਿਹੇ ਮੌਕੇ ਤੇ ਮਨੁੱਖੀ ਹਮਦਰਦੀ ਦੀ ਭਾਵਨਾ ਅਤੇ ਲੋਕਾਂ ਦੀ ਏਕਤਾ ਹੀ ਹੈ ਜੋ ਉਹਨਾਂ ਲਈ ਰਾਹਤ ਦਾ ਸੋਮਾ ਬਣ ਸਕਦੀ ਹੈ। ਸੋ ਇਹਨਾਂ ਆਉਣ ਵਾਲੇ ਦਿਨਾਂ 'ਚ ਲੋਕਾਂ ਨੂੰ ਅਜਿਹੀਆਂ ਹਾਲਤਾਂ ਤੋਂ ਬਚਾਉਣ ਲਈ-ਸਾਂਝੇ ਤੌਰ ਤੇ ਉਪਰਾਲੇ ਕਰਨੇ ਚਾਹੀਦੇ ਹਨ ਅਤੇ ਮਨੁੱਖੀ ਯਤਨ ਦੇ ਨਾਲ ਟਾਲੀ ਜਾ ਸਕਣ ਵਾਲੀ ਆਫਤ ਦ ਖਿਲਾਫ ਸੰਘਰਸ਼ ਕਰਨਾ ਚਾਹੀਦਾ ਹੈ।

ਇਸ ਹਾਲਾਤ ਦਾ ਟਾਕਰਾ ਕਰਨ ਲਈ ਅਸੀਂ ਸਮਾਜ ਸੇਵੀ ਸੰਸਥਾਵਾਂ ਅਤੇ ਸਮਾਜ ਦੇ ਜਥੇਬੰਦ ਤਬਕਿਆਂ ਨੂੰ ਅਤੇ (ਮਜ਼ਦੂਰ, ਕਿਸਾਨ, ਮਲਾਜਮ, ਵਿਦਿਆਰਥੀ, ਨੌਜਵਾਨਾਂ ਦੀਆਂ ਜਥੇਬੰਦੀਆਂ ਨੂੰ) ਅਪੀਲ ਕਰਦੇ ਹਾਂ ਕਿ ਉਹ ਖੁਲ੍ਹ ਕੇ ਇਸ ਕੰਮ ਲਈ ਅੱਗੇ ਆਉਣ।

ਪ੍ਰਿੰਸੀਪਲ ਸੁਜਾਨ ਸਿੰਘ
ਪ੍ਰਧਾਨ
ਜਮਹੂਰੀ ਅਧਿਕਾਰ ਸਭਾ, ਪੰਜਾਬ
ਜਿਲਾ ਗੁਰਦਾਸਪੁਰ।

ਡਾ: ਤੇਜਬੀਰ ਸਿੰਘ ਕਨਵੀਨਰ

ਲੋਕ ਸਿਹਤ ਮੰਚ ਪੰਜਾਬ

---

## ਸਹਾਇਤਾ

ਜਿਲਾ ਫਰੀਦਕੋਟ ਦੀਆਂ ਬਰਗਾੜੀ, ਕੋਟਕਪੂਰਾ, ਪੰਜਗਰਾਈ, ਬਾਘਾ ਪੁਰਾਣਾ ਇਕਾਈਆਂ ਦੇ ਵਰਕਰਾਂ ਵਲੋਂ ਕੋਠੇ ਵੜਿੰਗ (ਕੋਟਕਪੂਰਾ) ਦੀ ਇਕ ਚੇਲੀ ਦੇ ਖਿਲਾਫ ਪ੍ਰੋਗਰਾਮ ਕੀਤਾ ਗਿਆ। ਇਸ ਮੌਕੇ ਤੇ ਲੋਕਾਂ ਵਲੋਂ ਸੁਸਾਇਟੀ ਦੀ ਕੀਤੀ ਗਈ ਆਰਥਿਕ ਸਹਾਇਤਾ ਵਿਚੋਂ 100 ਰੁਪੈ ਵਿਗਿਆਨਕ ਵਿਚਾਰ ਦੇ ਲਈ ਦਿਤੇ ਗਏ। ਇਹ ਵਰਨਣਯੋਗ ਹੈ ਕਿ ਪਿੰਡ ਦੇ ਲੋਕ ਪਿਛਲੇ ਕਾਫੀ ਸਮੇਂ ਤੋਂ ਇਸ ਚੇਲੀ ਦੀਆਂ ਕਾਰਵਾਈਆਂ ਤੋਂ ਸੜੇ ਹੋਏ ਇਸਦੇ ਖਿਲਾਫ ਅਵਾਜ ਉਠਾ ਰਹੇ ਸਨ।

# ਧਰਮ ਸਥਾਨਾਂ ਦੇ 'ਚਮਤਕਾਰ'

ਮੂਲ ਲੇਖਕ : ਦਵਿੰਦਰ ਗੌਤਮ
ਅਨੁ: ਗੁਰਮੀਤ ਗਰੇਵਾਲ

ਛੋਟੇ ਨਾਗਪੁਰ, ਜੋ ਬਿਹਾਰ ਦੇ ਗਿਰਿਡੀਹ ਜ਼ਿਲੇ ਦਾ ਇਕ ਹਿੱਸਾ ਹੈ—ਦਾ ਲੋਕ ਜੀਵਨ ਬਹੁਤ ਸਾਰੀਆਂ ਦੰਦ ਕਥਾਵਾਂ ਅਤੇ ਵਿਸ਼ਵਾਸ਼ਾਂ ਨਾਲ ਜੁੜਿਆ ਹੋਇਆ ਹੈ। ਇਹ ਇਕ ਪਹਾੜੀ ਇਲਾਕਾ ਹੈ। ਦਮੋਦਰ ਨਦੀ ਦੇ ਬਣੇ ਪੁਲ ਤੋਂ ਇਕ ਕਿਲੋਮੀਟਰ ਦੇ ਫਾਸਲੇ ਤੇ ਇਕ ਹਾਥੀ ਦੇ ਆਕਾਰ ਦੀ ਚਟਾਨ ਹੈ। ਕੁਝ ਅੰਧਵਿਸ਼ਵਾਸ਼ ਨਾਲ ਜੁੜੇ ਹੋਣ ਕਾਰਣ ਇਸ ਹਥੀਆ ਪੱਥਰ ਦੀ ਖਾਸ ਮਹੱਤਤਾ ਹੈ। ਇਸ ਅੰਧਵਿਸ਼ਵਾਸ਼ ਮੁਤਾਬਕ ਜੇ ਹਥੀਆ ਪੱਥਰ ਨੂੰ ਤੰਬਾਕੂ ਭੰਗ ਆਦਿ ਚੜ੍ਹਾ ਕੇ ਹਿਲਾਇਆ ਜਾਵੇ ਤਾਂ ਨਗਾੜੇ ਜਿਹੀ ਅਵਾਜ਼ ਆਉਂਦੀ ਹੈ। ਪਰ ਲੇਖਕ ਨੇ ਜਦ, ਇਸ ਦੇ ਪੁਜਾਰੀ ਕੁੰਜੂ ਮਹਤੋ ਦੀ ਹਾਜਰੀ 'ਚ ਇਸ ਨੂੰ ਹਲਾਇਆ ਤਾਂ ਆਵਾਜ਼ ਉਦਾਂ ਵੀ ਆਈ। ਦਰਅਸਲ ਕੋਈ ਵੀ ਪੱਥਰ, ਭਾਵੇਂ ਜਿੰਨੀਆਂ ਮਰਜ਼ੀ ਕਹਾਣੀਆਂ, ਵਿਸ਼ਵਾਸ਼ਾਂ ਨਾਲ ਜੁੜਿਆ ਹੋਵੇ ਨਸ਼ੇ ਦਾ ਆਦੀ ਨਹੀਂ ਹੋ ਸਕਦਾ।

ਹਥੀਆ ਪੱਥਰ ਦੇ ਬਾਰੇ ਇਥੋਂ ਦੇ ਲੋਕਾਂ 'ਚ ਇਕ ਕਹਾਣੀ ਆਮ ਪ੍ਰਚਲਿਤ ਹੈ ਕਿ ਇੱਥੇ ਇਕ ਵਾਰ ਰਾਜੇ ਦੀ ਜੰਞ ਜਾ ਰਹੀ ਸੀ। ਦਮੋਦਰ ਨਦੀ ਵਿਚ ਉਸ ਵੇਲੇ ਹੜ੍ਹ ਆਏ ਹੋਏ ਸਨ। ਪੁਜਾਰੀ ਦੇ ਕਹਿਣ ਤੇ ਰਾਜੇ ਨੇ ਸਹੁੰ ਚੁੱਕੀ ਕਿ ਜੇ ਉਹ ਲਾੜੀ ਨੂੰ ਨਾਲ ਲੈ ਕੇ ਠੀਕ ਪਰਤ ਆਏ ਤਾਂ ਇੱਥੇ ਇਕ ਕੰਢੇ ਤੇ ਬਕਰੇ ਦੀ ਤੇ ਦੂਜੇ ਝੋਟੇ ਦੀ ਬਲੀ ਦਿੱਤੀ ਜਾਵੇਗੀ। ਕਹਿੰਦੇ ਨੇ ਇੰਨਾਂ ਸੁਣਦੇ ਹੀ ਨਦੀ ਸ਼ਾਂਤ ਹੋ ਗਈ। ਜਦੋਂ ਰਾਜ਼ਾ ਵਾਪਸ ਪਰਤਿਆ, ਉਸ ਨੇ ਬਲੀ ਨਾ ਦਿੱਤੀ। ਸਿੱਟੇ ਵਜੋਂ ਸਾਰੀ ਬਾਰਾਤ ਪੱਥਰ ਬਣ ਗਈ। ਤੇ ਇਹ ਪਹਾੜੀਆਂ ਉਹੀ ਬਰਾਤੀ ਹਨ।

ਇਹ ਕਹਾਣੀ ਕਿੰਨੀ ਕੁ ਸੱਚੀ ਹੈ। ਤੁਸੀਂ ਆਪ ਸੋਚ ਸਕਦੇ ਹੋ। ਇਹ ਜ਼ਰੂਹ ਸੱਚ ਹੈ ਕਿ ਜਿਸਨੇ ਇਹ ਕਹਾਣੀ ਘੜੀ ਉਹ ਬੰਦਾ ਜ਼ਰੂਰ ਚਲਾਕ ਰਿਹਾ ਹੋਵੇਗਾ। ਲੋਕੀਂ ਕਦੋਂ ਤੋਂ ਇਹ ਕਹਾਣੀ ਸੁਣਦੇ-ਸੁਣਾਉਂਦ ਆ ਰਹੇ ਹਨ, ਕੋਈ ਨਹੀਂ ਜਾਣਦਾ। ਪਰ ਲੋਕਾਂ ਦਾ ਇਹ ਵਿਸਵਾਸ਼ ਹੈ ਕਿ ਜਿਵੇਂ ਨਦੀ ਨੇ ਰਾਜੇ ਨੂੰ ਰਾਹ ਦੇ ਦਿੱਤਾ ਸੀ-ਇਵੇ ਅੱਜ ਵੀ ਇਥੇ ਮੰਨਤਾਂ ਪੂਰੀਆਂ ਹੋ ਜਾਂਦੀਆਂ ਹਨ। ਹੁਣ ਵੀ ਇਥੇ ਪੂਜਾ ਪਾਠ ਕਰਨ ਅਤੇ ਬਲੀ ਦੇਣ ਦਾ ਰਿਵਾਜ ਇੱਕ ਆਮ ਜਿਹੀ ਗੱਲ ਬਣ ਚੁੱਕੀ ਹੈ।

ਇਲਾਕੇ ਦੇ ਲੋਕਾਂ ਨਾਲ ਗੱਲਬਾਤ ਕਰਨ ਤੋਂ ਇਹ ਜਾਣਕਾਰੀ ਮਿਲਦੀ ਹੈ ਕਿ 1930 ਈ. ਤੱਕ ਇਹ ਪੱਥਰ ਚਰਚਾ ਦਾ ਵਿਸ਼ਾ ਹੋਣ ਦੇ ਬਾਵਜੂਦ ਵੀ ਧਾਰਮਿਕ ਵਿਸ਼ਵਾਸ਼ਾਂ ਨਾਲ ਨਹੀਂ ਜੁੜਿਆ ਹੋਇਆ ਸੀ। ਢੋਰੀ ਬਸਤੀ ਦੇ ਇਕ 80 ਸਾਲਾ ਬਜ਼ੁਰਗ ਅਨੁਸਾਰ ਇਥੇ ਪੂਜਾ ਪਾਠ ਦਾ ਵਿਚਾਰ 1930 ਈ. ਤੋਂ 1935 ਈ. ਦੇ ਵਿੱਚ ਇਥੋਂ ਦੇ ਇੱਕ ਮਹਾਜਨ ਦੇ ਦਿਮਾਗ ਵਿੱਚ ਆਇਆ। ਵਿਆਜ ਤੇ ਪੈਸੇ ਦੇਣ ਵਾਲੇ ਮਹਾਜਨ ਸੁਖਲਾਲ ਨੇ ਕੁਰਮੀ ਸਮਾਜ ਦੇ ਮੰਤਰੀ ਟੇਕੋ ਚੰਦ ਮਹਤੋ ਦੇ ਨਾਲ ਮਿਲਕੇ ਇਥੇ ਪੂਜਾ ਕੀਤੀ ਤੇ ਇਕ ਬਕਰੇ ਦੀ ਬਲੀ ਵੀ ਦਿੱਤੀ। ਉਸ ਦਿਨ ਮਕਰ ਸੰਕਰਾਂਤੀ ਸੀ ਤੇ ਇਸ ਘਟਨਾ ਤੋਂ ਬਾਅਦ ਉਕਤ ਕਹਾਣੀ ਦਾ ਜੋਰ ਨਾਲ ਪ੍ਰਚਾਰ ਹੋਇਆ ਅਤੇ ਇਥੇ ਅੰਧਵਿਸ਼ਵਾਸ਼ੀ ਲੋਕਾਂ ਦੀ ਭੀੜ ਵਧਣ ਲੱਗ ਪਈ।

ਸਵਾਲ ਉਠਦਾ ਹੈ ਕਿ ਇਕ ਸੂਦਖੋਰ ਬਾਣੀਏ ਦੇ ਦਿਮਾਗ ਵਿਚ ਚਾਣਚੱਕ ਇਹ ਵਿਚਾਰ ਕਿਉਂ ਆਇਆ? ਇਸਨੂੰ ਉਸਦੀ ਧਾਰਮਿਕ ਤੌਰ ਤੇ ਦਿਲ ਬਦਲੀ ਵੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਸ ਘਟਨਾ ਤੋਂ ਬਾਅਦ ਵ ਸੁਖਲਾਲ ਦਾ ਸਾਰਾ ਧੰਦਾ ਜੋਰਾਂ ਨਾਲ ਚਲਦਾ ਰਿਹਾ। ਇਥੋਂ ਦੇ ਆਦਿਵਾਸੀਆਂ 'ਚ ਇਹ ਭਾਵਨਾ ਭਰ ਦਿੱਤੀ ਗਈ ਕਿ ਇਹ ਸਥਾਨ ਗੈਬੀ ਸ਼ਕਤੀਆਂ ਨਾਲ ਜੁੜਿਆ ਹੋਇਆ ਹੈ।

ਜੇ ਅਸੀਂ ਉਸ ਵਕਤ ਦੇ ਭਾਰਤੀ ਇਤਿਹਾਸ ਤੇ ਝਾਤੀ ਮਾਰੀਏ ਇਸ ਸਾਰੇ ਚੱਕਰ ਪਿਛੇ ਦਾ ਅਸਲ ਮਨਸ਼ਾ ਸਪਸ਼ਟ ਹੋ ਜਾਂਦਾ ਹੈ।

1930 ਈਸਵੀ ਤੱਕ ਭਾਰਤ ਦੀ ਅਜਾਦੀ ਦੀ ਲੜਾਈ ਕਾਰਣ ਸ਼ੋਸ਼ਿਤ ਸਮਾਜ ਵਿਚ ਜਾਗ੍ਰਤੀ ਆਉਣ ਲੱਗ ਪਈ ਸੀ। ਰੂਸੀ ਕ੍ਰਾਂਤੀ ਦੇ ਬਾਅਦ ਲੋਟੂ ਵਰਗ ਭਾਰਤ ਦੇ ਅੰਦਰ ਵੀ ਆਪਣੇ ਲਈ ਖਤਰੇ ਦੀ ਘੰਟੀ ਮਹਿਸੂਸ ਕਰਨ ਲੱਗ ਪਿਆ ਸੀ। ਇਹੋ ਜਿਹੇ ਵਿਚਾਰਾਂ ਨੂੰ ਰੋਕਣ ਵਾਸਤੇ ਧਾਰਮਿਕ ਸੋਸ਼ਣ, ਜਿਹਦੇ ਵਿਚ ਧਾਰਮਿਕ ਅੰਧ-ਵਿਸਵਾਸ਼ ਤੇ ਹਿੰਸਾ ਸ਼ਾਮਿਲ ਹੁੰਦੀ ਹੈ, ਨੂੰ ਵਰਤਣਾ, ਉਹਨਾਂ ਲਈ ਇਕ ਚੰਗਾ ਹਥਿਆਰ ਸੀ। ਧਰਮ ਦੇ ਨਾਮ ਤੇ, ਲੋਟੂ ਵਰਗ ਦਾ ਅਤਿਆਚਾਰ ਗਰੀਬੀ ਨੂੰ ਈਸ਼ਵਰ ਦਾ ਅਤੇ ਉਸਦੇ ਪਿਛਲੇ ਕਰਮਾਂ ਦਾ ਫ਼ਲ ਦਸਦਾ ਹੈ। ਧਰਮ ਦਾ ਇਹੋ ਰੂਪ ਗਰੀਬ ਬੰਦੇ ਨੂੰ ਕਮਜੋਰ ਬਨਾਉਂਦਾ ਹੈ ਅਤੇ ਉਸਨੂੰ ਫਲ ਦੀ ਚਿੰਤਾ ਨਾ ਕਰਦੇ ਹੋਏ ਆਪਣੇ ਮਾਲਕਾਂ ਪ੍ਰਤੀ ਬੱਸ ਕਰਮ ਕਰਨ ਦਾ ਸੰਦੇਸ਼ ਦਿੰਦਾ ਹੈ। ਧਰਮ ਦੇ ਨਾਂ ਤੇ ਲੁੱਟ ਖੋਹ ਸਦੀਆਂ ਤੋਂ ਰਾਜੇ, ਸੰਤ, ਬਾਬੇ, ਸੂਦ ਖੋਰ ਆਦਿ ਕਰਦੇ ਆਏ ਹਨ ਅਤੇ ਚਲਾਕ ਸੁਖਲਾਲ ਨੇ ਵੀ ਇਸੇ ਤਰਾਂ ਆਪਣੇ ਆਪ ਨੂੰ ਧਾਰਮਿਕ ਰੂਪ ਵਿਚ ਪੇਸ਼ ਕਰਦੇ ਹੋਏ ਇਥੋਂ ਦੇ ਲੋਕਾਂ ਨੂੰ ਆਪਣਾ ਸ਼ਰਧਾਲੂ ਬਣਾ ਲਿਆ।

1955-57 ਵਿਚ ਇਥੇ ਪੁਲ ਬਨਾਉਣ ਦੀ ਯੋਜਨਾ ਬਣਾਈ ਗਈ, ਪਰ ਕੁਝ ਅਜੀਬ ਜਿਹੀਆਂ ਘਟਨਾਵਾਂ ਵਾਪਰਨ ਲੱਗ ਪਈਆਂ। ਸਾਰਾ ਦਿਨ ਮਜ਼ਦੂਰ ਜਿੰਨਾ ਕੁ ਪੁਲ ਬਣਾਉਂਦੇ, ਰਾਤ ਨੂੰ ਉਹ ਸਾਰਾ ਢਹਿ ਢੇਰੀ ਹੋ ਜਾਂਦਾ। ਇੰਜਨੀਅਰ ਸਾਹਿਬ ਨੂੰ ਇਥੇ ਰਾਜੇ ਵਾਲੀ ਗੱਲ ਦਸਦੇ ਹੋਏ ਬਲੀ ਦੇਣ ਦੀ ਸਲਾਹ ਦਿੱਤੀ ਗਈ। ਕਹਿੰਦੇ ਨੇ ਇੰਜਨੀਅਰ ਦੀ ਕਾਰ ਆਪੇ ਖਰਾਬ ਹੋ ਗਈ ਸੀ ਤੇ ਫਿਰ ਬਲੀ ਦੇਣ ਪਿਛੋਂ ਬਿਨਾਂ ਕਿਸੇ ਦੁਆਰਾ ਠੀਕ ਕੀਤੇ ਆਪੇ ਚੱਲ ਪਈ। ਇਕ ਹੋਰ ਕਹਾਣੀ ਦੇ ਮੁਤਾਬਿਕ ਇਥੇ ਮੰਨਤ ਮੰਨਣ ਕਾਰਣ ਛੱਜੂ ਮਹਤੋ ਦੇ ਘਰ ਕਈ ਲੜਕੀਆਂ ਪਿਛੋਂ ਮੁੰਡਾ ਹੋਇਆ ਸੀ।

ਜੇ ਅਸੀਂ ਇਹਨਾਂ ਕਹਾਣੀਆਂ ਤੇ ਤਰਕ ਨਾਲ ਵਿਚਾਰ ਕਰੀਏ ਤਾਂ ਹੋਰ ਹੀ ਕਾਰਣਾਂ ਦਾ ਪਤਾ ਚਲਦਾ ਹੈ।

ਸਵਾਲ ਉਠਦਾ ਹੈ ਕਿ ਪੁਲ ਰਾਤ ਨੂੰ ਹੀ ਕਿਉਂ ਟੁਟਿਆ? ਜੇ ਕੋਈ ਗੈਬੀ ਤਾਕਤ ਇਥੇ ਹੈ ਤਾਂ ਇਹ ਦਿਨੇ ਵੀ ਟੁੱਟ ਸਕਦਾ ਸੀ। ਜੇ ਗੈਬੀ ਤਾਕਤ ਰਾਜੇ ਦੀ ਬਾਰਾਤ ਨੂੰ ਪੱਥਰ ਬਣਾ ਸਕਦੀ ਹੈ ਤਾਂ ਉਸਨੇ ਕਰੋਪੀ ਨਾਲ ਇੰਜਨੀਅਰਾਂ, ਮਜ਼ਦੂਰਾਂ ਨੂੰ ਪੱਥਰ ਕਿਉਂ ਨਹੀਂ ਬਣਾਇਆ? ਜਾਹਿਰ ਹੈ ਕਿ ਪੁਲ ਟੁਟਣ ਦਾ ਕੰਮ ਕੁਝ ਉਹਨਾਂ ਮਨੁੱਖੀ ਹੱਥਾਂ ਦੀ ਚਾਲ ਸੀ ਜਿਹੜੇ ਅਜ ਵੀ ਇਸ ਸਥਾਨ ਨੂੰ ਅੰਧ ਵਿਸ਼ਵਾਸ਼ਾਂ ਨਾਲ ਜੋੜ ਕੇ ਰੱਖਣਾ ਚਾਹੁੰਦੇ ਹਨ। ਇੰਜਨੀਅਰ ਦੀ ਕਾਰ ਦਾ ਖਰਾਬ ਹੋਣਾ, ਪੁਲ ਟੁਟਣਾ ਸਭ ਇਕੋ ਹੀ ਲੜੀ ਨਾਲ ਜੁੜਿਆ ਹੋਇਆ ਹੈ। ਜੇ 1930-35 ਵਿਚ ਸੁਖ ਲਾਲ ਇਥੇ ਪਖੰਡ ਰਚਾ ਸਕਦਾ ਸੀ ਤਾਂ ਅੱਜ ਵੀ ਇਥੇ ਕੁਝ ਲੋਕ ਹੈਣ ਜਿਨ੍ਹਾਂ ਦੇ ਨਿੱਜੀ ਹਿਤ ਇਹਨਾਂ ਪੱਥਰਾਂ ਦੀ ਪੂਜਾ ਅਤੇ ਚੜ੍ਹੇ ਚੜ੍ਹਾਵੇ ਨਾਲ ਜੁੜੇ ਹੋਏ ਹਨ। ਕਾਰ ਵਿਚ ਕੋਈ ਵੀ ਖਰਾਬੀ ਉਸ ਵਕਤ ਕੀਤੀ ਜਾ ਸਕਦੀ ਹੈ ਜਦ ਇੰਜਨੀਅਰ ਉਸਨੂੰ ਖੜਾ ਕੇ ਪੁਲ ਵੇਖਣ ਗਿਆ ਅਤੇ ਬਾਅਦ ਵਿਚ ਉਹ ਖਰਾਬੀ ਠੀਕ ਵੀ ਕੀਤੀ ਜਾ ਸਕਦੀ ਹੈ...ਜਦ ਉਹ ਬਲੀ ਵਿਚ ਰੁਝੇ ਹੋਏ ਸਨ। ਰਾਤ ਨੂੰ ਪੁਲ ਟੁੱਟਣ ਦਾ ਕਾਰਣ ਤਾਂ ਸਾਫ ਜਾਹਿਰ ਹੈ।

ਜਿਥੋਂ ਤੀਕ ਮੰਨਤਾ ਮੰਨਣ ਦਾ ਸਵਾਲ ਹੈ ਜੇ ਇਥੇ ਗੈਬੀ ਤਾਕਤ ਹੁੰਦੀ ਤਾਂ ਆਦਿਵਾਸੀਆਂ ਦੀਆਂ ਸਾਰੀਆਂ ਮੁਸ਼ਕਿਲਾਂ ਹੱਲ ਹੋ ਕੇ ਉਹਨਾਂ ਦਾ ਜੀਵਨ ਖੁਸ਼ਹਾਲ ਹੋ ਸਕਦਾ ਸੀ।

ਇਹ ਸਾਰਾ ਪਾਖੰਡ ਇਸ ਕਰਕੇ ਰਚਿਆ ਗਿਆ ਹੈ ਤਾਂ ਜੋ ਲੋਕ ਮਤਲਬੀ ਤਾਕਤਾਂ ਨੂੰ ਨਾ ਪਛਾਣ ਸਕਣ ਤੇ ਇਕੱਠੇ ਨਾ ਹੋ ਸਕਣ। ਇਹੋ ਜਿਹੀਆਂ ਧਾਰਮਿਕ ਥਾਵਾਂ ਕੁਝ ਕੰਮਚੋਰ ਲੋਕਾਂ ਨੂੰ ਸਹਾਰਾ ਦਿੰਦੀਆਂ ਹਨ। ਇਹ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਵਿਗਿਆਨ ਦੇ ਯੁੱਗ ਵਿਚ ਇਹੋ ਜਿਹੇ ਸਥਾਪਿਤ ਹੋਏ ਅੰਧ ਵਿਸਵਾਸ਼ਾਂ ਦੇ ਕਾਰਣਾਂ ਨੂੰ ਲੱਭੀਏ।

(ਹਿੰਦੀ ਮੈਗਜੀਨ 'ਗੰਗਾ' ਵਿਚੋਂ ਅਨੁਵਾਦ)

# ਗੀਤ

—ਮੇਹਰ ਸਿੰਘ ਅਕਲੀਆ

ਘਰ ਦੀ ਹੋਵੇ ਬੋਤਲ ਤੇ ਇਕ ਮੁਰਗਾ ਕਾਲਾ ਜੀ
ਸੱਤ ਭਾਂਤ ਦੇ ਦਾਣੇ ਤੇ ਇਕ ਕੱਪੜਾ ਕਾਲਾ ਜੀ
ਪੰਡ ਬੰਨ ਕੇ ਸਭ ਦੀ, ਰਾਹ ਦੇ ਵਿਚ ਟਿਕਾਉਂਦਾ ਹੈ
ਘਰ ਤੇ ਛਾਈ ਛੈ ਨੂੰ ਬਾਬਾ ਹੁਣੇ ਹਟਾਉਂਦਾ ਹੈ।

ਇਕ ਬਣਾਈ ਪਿਆਲੀ ਚੇਲੇ ਗੁੰਨ ਕੇ ਆਟੇ ਦੀ
ਲਾ ਲਿਆ ਵਿਚ ਚਿਰਾਗ ਤੇ ਧਰਲੇ ਕੋਲ ਪਤਾਸੇ ਜੀ
ਫੇਰੀ ਜਾਵੇ ਚਿਮਟਾ ਨਾਲੇ ਸੀਸ ਘੁਮਾਉਂਦਾ ਹੈ
ਘਰ ਤੇ ਛਾਈਂ . ...

ਅੱਖੀਆਂ ਲਾਲ ਬਣਾ ਕੇ ਬਾਬੇ ਲਈ ਉਬਾਸੀ ਉਏ
ਹੋਜਾ ਭੂਤਾ ਸਿੱਧਾ ਮੈਂ ਕੱਟ ਦੇਉਂ ਚੁਰਾਸੀ ਉਏ
ਕਢ ਦਿਉ ਵਲ ਸਾਰੇ ਮੇਰੇ ਸੰਗ ਮੱਥਾ ਲਾਉਂਦਾ ਹੈ।
ਘਰ ਤੇ ਛਾਈ ...

ਦੋ ਘੰਟੇ ਸੀ ਚੇਲੇ ਕੀਤੀ ਖੂਬ ਭਕਾਈ ਬਈ
ਕਰ ਲਿਆ ਹੈ ਵੱਸ ਭੂਤ ਮੈਂ ਬਾਬੇ ਗੱਲ ਸੁਣਾਈ ਬਈ
ਜਿੰਨ ਬੜਾ ਹੈ ਵੱਡਾ ਸਭ ਨੂੰ ਆਖ ਡਰਾਉਂਦਾ ਹੈ
ਘਰ ਤੇ ਛਾਈਂ.........

ਕਾਲਜੋਂ ਪੜ ਕੇ ਮੁੰਡਾ ਯਾਰੋ ਘਰ ਨੂੰ ਆਇਆ ਸੀ
ਹਾਲ ਦੇਖ ਕੇ ਸਾਰਾ ਉਸਨੂੰ ਗੁੱਸਾ ਆਇਆ ਸੀ
ਚੱਕ ਲਿਆ ਸੀ ਫੌਹੜਾ ਸਭ ਨੂੰ ਸੋਧਾਂ ਲਾਉਂਦਾ ਹੈ
ਘਰ ਤੇ ਛਾਈ.........

ਕੱਟੇ ਵਾਂਗੂੰ ਰਿੰਗਦਾ ਚੇਲਾ, ਪਈ ਦੁਹਾਈ ਹੈ
ਲੁੱਟਣ ਖਾਣ ਦੀ ਮੈਂ ਤਾਂ ਆਖੇ ਬਿਧ ਬਣਾਈ ਹੈ
ਤਰਕਸ਼ੀਲ ਸੀ ਮੁੰਡਾ ਸਭ ਨੂੰ ਗਿਆਨ ਕਰਾਉਂਦਾ ਹੈ।
ਘਰ ਤੇ ਛਾਈ.........



# 'ਧਰਮਰਾਜ' ਪਾਸੋਂ ਵਾਪਸੀ ਦੀ ਪੜਤਾਲ

ਸਾਡੇ ਦੇਸ਼ ਦੇ ਲੋਕ ਕਰਮਾਂ-ਕਾਂਡਾਂ ਤੇ ਅਧਿਆਤਮਵਾਦੀ ਫਲਸਫੇ ਵਿਚ ਇਤਨੇ ਉਲਝ ਚੁੱਕੇ ਹਨ ਕਿ ਉਹ ਜੀਵਨ ਦੇ ਹਰ ਵਰਤਾਰੇ ਨੂੰ ਕਿਸਮਤ-ਕਰਮਾਂ ਨਾਲ ਜੋੜ ਕੇ ਕੰਗਾਲੀ ਭਰਿਆ ਜੀਵਨ ਬਸਰ ਕਰ ਰਹੇ ਹਨ ਤੇ ਇਸੇ ਫਲਸਫੇ ਦੇ ਪ੍ਰਚਾਰ ਲਈ ਸਰਕਾਰੀ ਮੀਡੀਆ ਦਿਨ-ਰਾਤ ਪ੍ਰਚਾਰ ਕਰ ਰਿਹਾ ਹੈ ਜਦ ਕਿ ਇਕ ਪਾਸੇ ਵਿਗਿਆਨਕ ਯੁੱਗ ਵਿਚ ਦਾਖਲ ਹੋਣ ਦੀਆਂ ਟਾਹਰਾਂ ਮਾਰੀਆਂ ਜਾ ਰਹੀਆਂ ਹਨ। ਪ੍ਰੈਸ ਵੀ ਸਰਕਾਰੀ ਮੀਡੀਆ ਤੋਂ ਕਿਸੇ ਗੱਲੋਂ ਘਟ ਨਹੀਂ ਰਹਿਣਾ ਚਾਹੁੰਦੀ, ਅਖਬਾਰਾਂ 'ਚ ਬਿਨਾਂ ਸਿਰ ਪੈਰ ਖਬਰਾਂ ਨੂੰ ਮੋਟੀਆਂ ਸੁਰਖੀਆਂ ਤਹਿਤ ਛਾਪਿਆ ਜਾਂਦਾ ਹੈ। 3 ਅਕਤੂਬਰ, 88 ਦੇ 'ਰੋਜ਼ਾਨਾ ਅਜੀਤ' 'ਚ 'ਗਿਆਨੀ ਜੀ ਪੁਆਰੋਂ ਮੁੜ ਆਏ' ਨਾਮੀ ਖਬਰ ਵੀ ਇਸੇ ਕਿਸਮ ਦੀ ਹੀ ਸੀ। ਖਬਰ ਅਨੁਸਾਰ ਮਲੋਟ ਦੇ ਇਕ ਸ਼ਹਿਰੀ ਗਿਆਨੀ ਗੁਰਬਚਨ ਸਿੰਘ ਖਾਲਸਾ ਕਈ ਘੰਟੇ ਮਰਨ ਉਪਰੰਤ ਧਰਮਰਾਜ ਕੋਲ ਜਾ ਕੇ ਮੁੜ ਜ਼ਿੰਦਾ ਹੋ ਗਏ ਸਨ ਧਰਮਰਾਜ ਤੋਂ ਮਿਲੀ ਸੂਚਨਾ ਅਨੁਸਾਰ ਉਹਨਾਂ ਭੀਖੋਵਾਲ (ਹੁਸ਼ਿਆਰਪੁਰ) ਦੇ ਸੰਤਾਂ ਦੀ ਸ਼ਰਨ 'ਚ ਜਾਣ ਲਈ ਕਿਹਾ। ਇਸ ਬਿਨਾਂ ਸਿਰ ਪੈਰ ਤੇ ਕਲਪਿਤ ਖਬਰ ਦੀ ਪੜਤਾਲ ਲਈ ਮੈਂ ਤੇ ਤਰਕਸ਼ੀਲ ਸੁਸਾਇਟੀ ਲੱਖੇਵਾਲੀ ਦੇ ਸਰਗਰਮ ਮੈਂਬਰ ਸ੍ਰੀ ਮਲਕੀਤ ਸਿੰਘ ਨਥਾਣਾ 9 ਅਕਤੂਬਰ 88 ਨੂੰ ਮਲੋਟ ਪਹੁੰਚੇ ਪਹਿਲਾਂ ਸਬੰਧਿਤ ਪੱਤਰਕਾਰ ਨਾਲ ਮੁਲਾਕਾਤ ਕੀਤੀ, ਪੱਤਰਕਾਰ ਨਾਲ ਦੀ ਨਾਲ ਹੀ ਆਪਣੇ ਗਲੋਂ ਗਲਾਵਾਂ ਲਾਹ ਗਿਆ ਅਖੇ, ਖਬਰ ਦੀ ਸਚਾਈ ਦਾ ਤਾਂ ਮੈਨੂੰ ਪਤਾ ਨੀਂ, ਮੈਨੂੰ ਤਾਂ ਗਿਆਨੀ ਜੀ ਨੇ ਲਿਖ ਕੇ ਦੇਤੀ ਤੇ ਮੈਂ ਅਗਾਂਹ ਤੋਰ ਤੀ। ਅਸੀਂ ਉਸਨੂੰ ਫਿਰ ਪੁੱਛਿਆ, ਖਬਰ ਤਾਂ ਤੂੰ ਇੰਞ ਲਗਵਾਈ ਆ, ਜਿਵੇਂ ਬਿਲਕੁਲ ਸੱਚ ਹੁੰਦੀ ਆ ਕਹਿੰਦਾ,

(ਬਾਕੀ ਸਫਾ 23 'ਤੇ)



ਇਤਨਾ ਕੁ ਤਾਂ ਕਰਨਾ ਈ ਪੈਂਦੈ ਸਾਨੂੰ, ਨਾਲੇ ਸਾਡਾ ਤਾਂ ਕੰਮ 'ਲੋਕਾਂ ਦੀ ਆਵਾਜ਼' ਪ੍ਰੈਸ 'ਚ ਪਹੁੰਚਣ ਤੋਂ ਹੈ। ਖੈਰ ਆਪਣੀ ਗਲਤੀ ਸਵੀਕਾਰਕੇ ਉਸਨੇ ਸਾਨੂੰ ਸਬੰਧਤ ਵਿਅਕਤੀ ਦੇ ਘਰ ਦਾ ਪਤਾ ਦੱਸਿਆ।

ਜਦ ਅਸੀਂ ਸਬੰਧਤ ਵਿਅਕਤੀ ਨਾਲ ਗੱਲਬਾਤ ਕੀਤੀ ਤਾਂ ਉਹ ਪੈਰਾਂ ਤੇ ਪਾਣੀ ਨਾ ਪੈਣ ਦੇਵੇ ਅਖੇ ਜੀ ਇਸ ਗੱਲ 'ਚ ਭੋਰਾ ਝੂਠ ਨੀ, ਮੇਰੇ ਨਾਲ ਜਿਵੇਂ ਹੋਈ ਮੈਂ ਤਾਂ ਪੱਤਰਕਾਰ ਨੂੰ ਉਵੇਂ ਹੀ ਦੱਸੀ ਆ। ਜਦ ਅਸੀਂ ਉਸਨੂੰ ਸਮਝਾਇਆ ਕਿ ਸਵਰਗ ਨਰਕ ਤੇ ਧਰਮਰਾਜ ਜਿਹੀਆਂ ਗੱਲਾਂ ਸਾਡੇ ਪੁਰਾਤਨ ਸੰਸਕਾਰਾਂ ਦੀ ਮਿਹਰਬਾਨੀ ਹੀ ਨੇ, ਤੇ ਇਹਨਾਂ 'ਚ ਭੋਰਾ ਭਰ ਵੀ ਸਚਾਈ ਨਹੀਂ ਹੈ। ਇਹ ਸਭ ਮਨ ਦੀਆਂ ਅਵਸਥਾਵਾਂ ਹੀ ਹੁੰਦੀਆਂ ਨੇ, ਜਦ ਕੋਈ ਆਦਮੀ ਮਰਨ ਕਿਨਾਰੇ ਜਾਂ ਬਹੁਤਾ ਬਿਮਾਰ ਹੁੰਦਾ ਹੈ ਤਾਂ ਉਹ ਪਹਿਲਾਂ ਸੁਣੀ ਸੁਣਾਈ ਗੱਲ ਦਾ ਸੀਨ ਆਪਣੇ ਮਨ 'ਚ ਬਣਾ ਬਹਿੰਦਾ ਹੈ, ਬੱਸ ! ਇਸੇ ਤਰਾਂ ਹੀ ਤੇਰੇ ਨਾਲ ਹੋਈ ਹੈ, ਹੋਰ ਤੂੰ ਧਰਮਰਾਜ ਕੋਲ ਕਾਹਦਾ ਜਾਣਾ ਹੈ, ਇਹ ਤਾਂ ਤੇਰੇ ਮਨ ਦਾ ਭਰਮ ਹੀ ਹੈ। ਜਦ ਅਸੀਂ ਉਸਨੂੰ ਤਰਕਸ਼ੀਲ ਸੁਸਾਇਟੀ ਇਸਦੇ ਉਦੇਸ਼ ਤੇ ਉਸਦੀ ਖਬਰ ਸਬੰਧੀ ਸਾਡੀ ਪੜਤਾਲ ਸਬੰਧੀ ਦਸਿਆ ਤਾਂ ਉਹ ਕਹਿਣ ਲੱਗਾ, ਬਈ ਮੈਂ ਤਾਂ ਆਪ ਅਜਿਹੀਆਂ ਗੱਲਾਂ 'ਚ ਯਕੀਨ ਨਹੀਂ ਰੱਖਦਾ ਹੁੰਦਾ, ਮੈਂ ਤਾਂ ਹੁਣ ਵੀ ਆਪਣੇ ਨਾਲ ਵਾਪਰੀ ਘਟਨਾ ਦੀ ਖੋਜ ਕਰ ਰਿਹਾ ਹਾਂ। ਅਸਲ ਗੱਲ ਕੀ ਸੀ ? ਕਿ ਉਕਤ ਵਿਅਕਤੀ ਵਿਸਕੀ ਦੀ ਬੋਤਲ ਦਾ ਡੇਲੀ ਡਰਿੰਕਰ ਸੀ, ਉਸ ਦਿਨ ਵੀ ਜਦ ਉਹ ਸੁੱਤਾ ਤਾਂ ਕਿਤੇ ਨੀਂਦ ਗੂੜ੍ਹੀ ਆ ਗਈ, ਘਰ ਵਾਲਿਆਂ ਨੇ ਇੱਕ-ਅੱਧ ਵਾਰ ਜਗਾਇਆ, ਨਹੀਂ ਜਾਗ ਆਈ ਤੇ ਫਿਰ ਉਸਨੇ ਉਠਦੇ ਸਾਰ ਹੀ ਕਲਪਿਤ ਘਟਨਾ ਸੁਣਾ ਦਿੱਤੀ। ਜਿਹੜੀ ਗੱਲ ਉਹ ਭੀਖੋਵਾਲ ਦੇ ਸੰਤਾਂ ਦੀ ਸ਼ਰਨ 'ਚ ਜਾਣ ਦੀ ਕਰਦਾ ਸੀ, ਉਸ ਬਾਰੇ ਅਸੀਂ ਨੋਟ ਕੀਤਾ ਕਿ ਉਹ ਕੁਝ ਦਿਨ ਪਹਿਲਾਂ 'ਸੰਤਾਂ' ਕੋਲ ਜਾ ਕੇ ਆਇਆ ਸੀ ਤੇ ਉਹਨਾਂ ਦਾ ਵੱਧ ਪ੍ਰਭਾਵ ਕਬੂਲਦਾ ਸੀ,ਬੱਸ ਉਸਨੇ ਵਿਚੇ ਹੀ ਆਪਣੀ ਇਹ ਗੱਲ ਵੀ ਚਲਾ 'ਤੀ...। ਅਸਲ 'ਚ ਇਹ ਵਿਅਕਤੀ ਕਾਫੀ ਸਮੇਂ ਤੋਂ ਮਾਨਸਿਕ ਰੋਗੀ ਸੀ ਤੇ ਉਸਨੂੰ ਕਈ ਵਾਰ ਸ਼ਾਕ ਵੀ ਲਗਾਏ ਜਾ ਚੁੱਕੇ ਸਨ ਤੇ ਉਕਤ ਘਟਨਾ ਉਸਦੇ ਮਨ ਦੀ ਉਪਜ ਹੀ ਸੀ। ਇਥੇ ਇਹ ਵੀ ਵਰਨਣਯੋਗ ਹੈ ਕਿ ਉਸਦੇ ਘਰ ਵਾਲੇ ਉਸਦੀ ਇਸ ਗੱਲ ਨੂੰ ਮੰਨਣ ਤੋਂ ਸਪੱਸ਼ਟ ਰੂਪ 'ਚ ਇਨਕਾਰੀ ਸਨ। ਗੱਲਬਾਤ ਦੌਰਾਨ ਸਬੰਧਤ ਵਿਅਕਤੀ ਆਖਰ ਸੱਚ ਤੇ ਆ ਹੀ ਗਿਆ ਤੇ ਮੰਨ ਗਿਆ ਕਿ ਇਹ ਸਭ ਮੇਰੀ ਮਾਨਸਿਕ ਸਥਿਤੀ ਹੀ ਸੀ ਉਸਨੇ ਇਹ ਵੀ ਕਿਹਾ ਕਿ ਖ਼ਬਰ ਬਾਰੇ ਉਸਨੂੰ ਵੱਧ ਪੱਤਰਕਾਰ ਨੇ ਹੀ ਮਜਬੂਰ ਕੀਤਾ ਸੀ ਅਸੀਂ ਧਰਮਰਾਜੀ ਵਿਅਕਤੀ ਦਾ ਸਹਿਯੋਗ ਲਈ ਧੰਨਵਾਦ ਕਰਕੇ ਤੇ ਪੱਤਰਕਾਰ ਨੂੰ ਅੱਗੇ ਤੋਂ ਅਜਿਹੀਆਂ ਬੇ-ਸਿਰ-ਪੈਰ ਖਬਰਾਂ ਸਬੰਧੀ ਅੱਗੇ ਤੋਂ ਸੁਚੇਤ ਕਰਕੇ ਵਾਪਸ ਆ ਗਏ।

-0-

ਰਜਿਸਟਰੇਸ਼ਨ ਨੰ: 46587/87



If Undelivered, Please Return

**VIGYANIC VICHAR**
Post Box No. 34
KOT KAPURA-151204

PRINTED MATTER

To

..........................................

..........................................

..........................................